


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ



# TARKSHEEL

ਜਨਵਰੀ-ਫਰਵਰੀ 2014
Jan.-Feb. 2014

20/-

## ਅੰਤਰ ਝਾਤ :





ਵਿਸ਼ਵਾਸ ਦਾ ਅਰਥ ਹੈ ਸੱਚ ਜਾਨਣ ਤੋਂ ਮੁਨਕਰ ਹੋਣਾ ... ਜਰਮਨ ਦਾਰਸ਼ਨਿਕ ਨੀਤਸ਼ੇ

# ਨਵਾਂ ਸਾਲ - ਮੁਬਾਰਕ ?

ਲੋਕੀਂ ਦੇਣ ਮੁਬਾਰਕਾਂ ਇੱਕ ਦੂਸਰੇ ਨੂੰ
ਨਾਲੇ ਆਖਦੇ ਨਵਾਂ ਹੈ ਸਾਲ ਆਇਆ।
ਮੁਬਾਰਕ-ਬਾਦ ਸੁਣ ਕੇ ਇਹਨਾਂ ਲੋਕਾਂ ਦੀ,
ਮਨ ਮੇਰੇ ਵਿੱਚ ਇੱਕ ਸਵਾਲ ਆਇਆ।
ਸਦੀਆਂ ਪੁਰਾਣੇ ਅੰਧ-ਵਿਸ਼ਵਾਸਾਂ ਵਿੱਚ ਰਹਿਕੇ,
ਸਾਲ ਨਵੇਂ ਦਾ ਕਿਸ ਤਰ੍ਹਾਂ ਖਿਆਲ ਆਇਆ।
ਅੰਧ ਵਿਸ਼ਵਾਸ, ਫਿਰਕਾਪ੍ਰਸਤੀ ਹੱਦੋਂ ਵਧ ਗਏ,
ਹੋਣ ਨੂੰ ਦੇਸ਼ ਦਾ ਮੰਦੜਾ ਹਾਲ ਆਇਆ।
ਹਰ ਸਾਲ ਲੱਖਾਂ ਲੋਕੀਂ ਭੁੱਖ ਨਾਲ ਮਰਨ ਏਥੇ,
ਇਹ ਸੋਚ ਕੇ ਮਨ 'ਚ ਬੜਾ ਮਲਾਲ ਆਇਆ।
ਮਹਿੰਗਾਈ, ਰਿਸ਼ਵਤਖੋਰੀ, ਭ੍ਰਿਸ਼ਟਾਚਾਰ,
ਸਭੋ ਕੁਛ ਪੁਰਾਣਾ, ਇਹ ਤਾਂ
ਨਵੇਂ ਡੱਬੇ ਵਿੱਚ ਪੁਰਾਣਾ ਹੀ ਮਾਲ ਆਇਆ।



*ਕੁਲਵਿੰਦਰ ਨਗਾਰੀ*
98880-51855

***

ਨਵੇਂ ਸਾਲ ਨੂੰ ਮੁਬਾਰਕ ਕਿਵੇਂ ਆਖਾਂ,
ਭ੍ਰਿਸ਼ਟਾਚਾਰੀ ਇੱਥੇ ਲਾਲੂ ਪ੍ਰਸ਼ਾਦ ਵਰਗੇ।
ਕਾਂਡ ਗੋਧਰੇ ਰਚਾਉਣ ਤੋਂ ਨਾ ਟਲਦੇ,
ਇਹ ਨੇਤਾ ਮੋਦੀ ਘਾਗ ਵਰਗੇ।
ਸ਼ਰੇਆਮ ਧੀਆਂ ਨੂੰ ਉਧਾਲ ਜਾਂਦੇ ਜਿੱਥੇ,
ਨਿਸ਼ਾਨ ਕਾਕੇ ਵਿਗੜੀ ਔਲਾਦ ਵਰਗੇ।
ਕੈਂਸਰਾਂ ਦੇ ਨਾਲ ਮਰ ਜਾਣ ਪਿੱਛੋਂ ਜਾਰੀ ਫੰਡ,
ਪਿਤਰਾਂ ਦੇ ਕੀਤੇ ਹੋਏ ਸ਼ਰਾਧ ਵਰਗੇ।
ਬੇਰੁਜ਼ਗਾਰਾਂ ਤਾਈਂ ਜੇਲਾਂ ਵਿੱਚ ਸੁੱਟ ਮਾਰ ਦਿੰਦੇ,
ਦਿਸਦੇ ਨੇ ਹਾਕਮ ਜਲਾਦ ਵਰਗੇ।
ਸਾਡੇ ਸਮਾਜ ਦੇ ਪਿੰਡੇ 'ਤੇ ਫੋੜੇ ਰਿਸਦੇ,
ਆਸਾ ਰਾਮ ਤੇ ਨਰਾਇਣ ਸਾਂਈਂ ਸਾਧ ਵਰਗੇ।
ਮੁਬਾਰਕ ਵੀ ਆਖੂੰ ਉਦੋਂ ਲੋਕਾਂ ਨੂੰ ਜ਼ਰੂਰ,
ਜਦੋਂ ਵਾਪਰੇ ਵਰਤਾਰੇ ਇਨਕਲਾਬ ਵਰਗੇ।



*ਰਾਮ ਸਿੰਘ ਨਿਰਮਾਣ*
*ਮੋਬਾ. 94173 20864*

*ਜਿਹੜੀ ਗੱਲ ਸਮਝ ਨਹੀਂ ਪੈਂਦੀ,*
*ਉਸ ਦੀ ਪੂਜਾ ਕੀਤੀ ਜਾਂਦੀ ਹੈ*
*ਜਾਂ ਉਸ ਤੋਂ ਡਰਿਆ ਜਾਂਦਾ ਹੈ*
*...ਐਲਿਸ ਵਾਕਰ*


**ਮੁੱਖ ਸੰਪਾਦਕ**

**ਬਲਬੀਰ ਚੰਦ ਲੌਂਗੋਵਾਲ**
98153-17028
balbirchand1966@gmail.com

**ਸੰਪਾਦਕੀ ਮੰਡਲ**

ਰਾਮ ਸਵਰਨ ਲੱਖੇਵਾਲੀ
94173-62085
ramswarn@gmail.com

ਜਸਵੰਤ ਮੋਹਾਲੀ
98555-30721
jaswant_mohali@rediffmail.com

ਪਾਲ ਬਾਗਪੁਰ
94173-13738

ਜਸਵੰਤ ਜੀਰਖ
98151-69825

-: ਮੁੱਖ ਪ੍ਰਬੰਧਕ :-
ਸੁਖਵਿੰਦਰ ਬਾਗਪੁਰ, 94174-27538

ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਚੰਦਾ**
ਸਲਾਨਾ : 100/- ਰੁਪਏ
ਵਿਦੇਸ਼ : 25 ਯੂ.ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਔਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

## ਤਤਕਰਾ




**ਕੰਪੋਜ਼ਿੰਗ:**
**ਨੀਰਜ ਕੁਮਾਰ 84277-55241**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


## ਸੰਪਾਦਕੀ

ਕਿਨਾਰੇ ਤੇ ਖਲੋ ਕੇ ਸਮੁੰਦਰੀ ਤੂਫ਼ਾਨ ਦਾ ਸਾਹਮਣਾ ਕਰ ਰਹੇ ਜਹਾਜ਼ ਨੂੰ ਵੇਖਣਾ ਅਤੇ ਘਰ ਦੀ ਖਿੜਕੀ ਵਿੱਚੋਂ ਹੀ ਹੇਠਾਂ ਚੱਲ ਰਹੇ ਯੁੱਧ ਨੂੰ ਨਿਹਾਰਣਾ ਆਨੰਦਦਾਇਕ ਨਹੀਂ ਹੁੰਦਾ। ਸੱਚ ਦੀ ਭਾਲ ਲਈ ਜ਼ਰੂਰੀ ਹੈ ਕਿ ਜੇ ਅਸੀਂ ਉਸ ਜਹਾਜ਼ ਦੇ ਚਾਲਕ ਨਹੀਂ ਬਣ ਸਕਦੇ ਤਾਂ ਘੱਟੋ-ਘੱਟ ਸਵਾਰ ਤਾਂ ਬਣੀਏ, ਜੇ ਯੁੱਧ ਦੇ ਨਾਇਕ ਨਹੀਂ ਬਣ ਸਕਦੇ ਤਾਂ ਯੁੱਧ ਦੇ ਸਿਪਾਹੀ ਤਾਂ ਬਣੀਏ। ਇਤਿਹਾਸ ਗਵਾਹ ਹੈ ਕਿ ਸੱਚ ਦੀ ਭਾਲ ਲਈ ਮਨੁੱਖਾਂ ਨੇ ਅਣਗਿਣਤ ਔਕੜਾਂ ਝੱਲੀਆਂ ਹਨ, ਘਾਲਣਾਵਾਂ ਘਾਲੀਆਂ ਹਨ, ਅਨੇਕਾਂ ਜਬਰਾਂ ਦਾ ਸ਼ਿਕਾਰ ਹੋਏ ਹਨ। ਬਰੂਨੋ ਵਰਗਿਆਂ ਨੂੰ ਜਿਉਂਦਿਆਂ ਸੜਣਾ ਪਿਆ। ਇਤਿਹਾਸ ਮਨੁੱਖਾਂ ਨੂੰ ਤਰਕ ਸੰਗਤ ਬਣਾਉਂਦਾ ਹੈ ਅਤੇ ਜੇ ਅਸੀਂ ਇਸਦੇ ਅਨੁਭਵਾਂ ਤੋਂ ਸਬਕ ਨਹੀਂ ਲੈਂਦੇ ਤਾਂ ਮਨੁੱਖੀ ਭਲਾਈ ਲਈ ਕੁੱਝ ਵੀ ਨਵਾਂ ਨਹੀਂ ਸਿਰਜ ਸਕਦੇ। ਸੱਚ ਹਮੇਸਾ ਮਖੌਟਿਆਂ, ਦੰਭਾਂ ਨੂੰ ਚੀਰਦਾ ਆਪਣੀ ਰੌਸ਼ਨੀ ਨਾਲ ਚਿਹਰਿਆਂ, ਪ੍ਰਬੰਧਾਂ ਦਾ ਅਸਲ ਪੇਸ਼ ਕਰਦਾ ਹੈ। ਸੱਚ ਦੀ ਭਾਲ, ਸੱਚ ਦੀ ਸਥਾਪਤੀ ਲਈ ਖ਼ਤਰੇ ਵੀ ਮੁੱਲ ਲੈਣੇ ਪੈਂਦੇ ਹਨ। ਤਿੱਖੀ ਹਵਾ ਤੇ ਨਜ਼ਰ ਰੱਖਣ ਵਾਲਾ ਫਸਲ ਨਹੀਂ ਬੀਜ ਸਕਦਾ ਅਤੇ ਬੱਦਲਾਂ ਵੱਲ ਝਾਕਣ ਵਾਲਾ ਵਾਢੀ ਨਹੀਂ ਕਰ ਸਕਦਾ। ਸਮੁੰਦਰ ਨੂੰ ਪਾਰ ਕਰਨ ਲਈ ਜਿੱਥੇ ਛਾਲ ਲਗਾਉਣ ਦਾ ਜੇਰਾ ਚਾਹੀਦਾ, ਉੱਥੇ ਤੈਰਨ ਦਾ ਵਲ ਅਤੇ ਉਦੇਸ਼ ਪਤਾ ਹੋਣਾ ਵੀ ਜਰੂਰੀ ਹੈ। ਜੇ ਇਹ ਵਲ ਨਹੀਂ ਹੋਵੇਗਾ, ਤਾਂ ਸਮੁੰਦਰ ਪਾਰ ਨਹੀਂ ਕਰ ਸਕੋਗੇ। ਵਲ ਸਿੱਖਣ ਲਈ ਬੀਤੇ ਦੇ ਅਨੁਭਵ, ਅਧਿਐਨ ਘੋਖਣੇ ਪੈਣੇ ਨੇ, ਵਿਚਾਰ ਚਰਚਾ ਕਰਨੀ ਪੈਣੀ ਏ, ਸਿੱਟੇ ਕੱਢਣੇ ਪੈਣੇ ਨੇ। ਰਵਾਨੀ ਦੀ ਸੁਤੰਤਰਤਾ ਵਹਿੰਦੇ ਪਾਣੀਆਂ ਕੋਲ ਹੁੰਦੀ ਹੈ। ਦਿਮਾਗੀ ਸੁਤੰਤਰਤਾ ਉਹ ਰੌ ਹੈ ਜਿਸਨੇ ਜ਼ਿੰਦਗੀ ਦੇ ਪਾਣੀਆਂ ਨੂੰ ਰਵਾਨੀ ਦੇਣੀ ਹੁੰਦੀ ਹੈ। ਜੇ ਮਨੁੱਖ ਆਪਣੇ ਮਨ ਵਿੱਚੋਂ ਸਵਾਰਥਾਂ, ਤਰਕਹੀਣ ਕਦਰਾਂ-ਕੀਮਤਾਂ, ਅਧਾਰਹੀਣ ਕਲਪਨਾਵਾਂ, ਆਪਣੇ ਸਿਰਜੇ ਡਰਾਂ ਨੂੰ ਲਾਂਭੇ ਕਰ ਦੇਵੇ ਤਾਂ ਵਿਵੇਕ ਦੀ ਆਭਾ ਨਾਲ ਉਹ ਝੂਠ ਦੇ ਪਰਛਾਵਿਆਂ ਤੋਂ ਮੁਕਤ ਹੋ ਸਕਦਾ ਹੈ। ਜ਼ੰਜੀਰਾਂ ਉਨ੍ਹਾਂ ਚਿਰ ਹੀ ਜਕੜਦੀਆਂ ਹਨ, ਜਿੰਨ੍ਹਾਂ ਚਿਰ ਮਨੁੱਖ ਉਹਨਾਂ ਨੂੰ ਤੋੜਣ ਦਾ ਹੀਆ ਨਹੀਂ ਕਰਦਾ। ਆਓ 2014 ਦੀ ਆਮਦ ਤੇ ਬੀਤੇ ਦੀਆਂ ਘਟਨਾਵਾਂ ਦਾ ਮੁਲਾਂਕਣ ਕਰਦਿਆਂ, ਮਨੁੱਖੀ ਬਰਾਬਰੀ ਵਾਲੇ ਸੋਹਣੇ ਸਮਾਜ ਦੀ ਸਿਰਜਣਾ ਲਈ ਅੱਗੇ ਵਧੀਏ।

# ਨਵਾਂ ਸਾਲ 2014: ਲੋਕ ਸਭਾ ਚੋਣਾਂ-ਸਾਡਾ ਕਾਰਜ

ਹੇਮ ਰਾਜ ਸਟੈਨੋ



ਚੜ੍ਹ ਰਹੇ 2014 ਦੇ ਨਵੇਂ ਸਾਲ ਅਪ੍ਰੈਲ-ਮਈ 'ਚ ਲੋਕ ਸਭਾ ਦੀਆਂ ਚੋਣਾਂ ਹੋਣ ਜਾ ਰਹੀਆਂ ਹਨ। ਸਾਰੀਆਂ ਪਾਰਟੀਆਂ ਆਪਣੇ ਆਪਣੇ ਵਿਰੋਧੀ ਭਲਵਾਨਾਂ ਨੂੰ ਚਿੱਤ ਕਰਕੇ ਕੇਂਦਰ 'ਚ ਆਪਣੀ ਸਰਕਾਰ ਬਣਾਉਣ ਲਈ ਤਰ੍ਹਾਂ ਤਰ੍ਹਾਂ ਦੀਆਂ ਸਕੀਮਾਂ (ਚਾਲਾਂ) ਚੱਲਣ ਅਤੇ ਚਲਾਉਣ ਦੀਆਂ ਤਿਆਰੀਆਂ ਵਿੱਚ ਹਨ। ਇਨ੍ਹਾਂ ਹੋਣ ਵਾਲੀਆਂ ਲੋਕ ਸਭਾ ਚੋਣਾਂ ਵਿੱਚ ਕੀ ਹੋਵੇਗਾ, ਇਹ ਦੇਖਣ ਤੋਂ ਪਹਿਲਾਂ ਆਹ ਹੁਣੇ-ਹੁਣੇ ਹੋਈਆਂ ਰਾਜਾਂ ਦੀਆਂ ਵਿਧਾਨ ਸਭਾਵਾਂ ਦੀਆਂ ਚੋਣਾਂ ਬਾਰੇ ਕੁੱਝ ਗੱਲ ਕਰਦੇ ਹਾਂ।

ਹੁਣੇ ਹੋਈਆਂ ਇਨ੍ਹਾਂ ਵਿਧਾਨ ਸਭਾਵਾਂ ਦੀਆਂ ਚੋਣਾਂ ਵਿੱਚ ਲੋਕਾਂ ਨੇ ਸੰਯੁਕਤ ਪ੍ਰਗਤੀਸ਼ੀਲ ਗੱਠਜੋੜ ਵਾਲੀ ਕਾਂਗਰਸ ਦੀ ਅਗਵਾਈ ਵਾਲੀ ਸਰਕਾਰ ਖਿਲਾਫ ਫਤਵਾ ਦਿੱਤਾ ਹੈ। ਹਿੰਦੂਤਵੀ ਬੁਲਾਰਿਆਂ ਜਾਂ ਹੋਰ ਕਈਆਂ ਵੱਲੋਂ ਇਨ੍ਹਾਂ ਚੋਣਾਂ ਨੂੰ ਸੈਮੀ-ਫਾਈਨਲ ਕਿਹਾ ਜਾ ਰਿਹਾ ਹੈ ਭਾਵ ਕਿ ਇਹ ਇੱਕ ਅਗਾਊਂ ਸੰਕੇਤ ਹੈ ਕਿ ਜਿਹੜੀ ਜਾਂ ਜਿਹੜੀਆਂ ਪਾਰਟੀਆਂ ਇਸ ਵਿੱਚ ਜਿੱਤ ਹਾਸਲ ਕਰਨਗੀਆਂ ਉਹ ਹੀ ਲੋਕ ਸਭਾ ਦੀਆਂ ਚੋਣਾਂ ਦੇ ਫਾਈਨਲ ਮੈਚ ਵਿੱਚ ਜਿੱਤ ਹਾਸਲ ਕਰਕੇ ਕੇਂਦਰ 'ਚ ਆਪਣੀ ਸਰਕਾਰ ਬਣਾਉਣਗੀਆਂ। ਕੀ ਇਹ ਸੱਚੀਓਂ ਹੀ ਸੈਮੀ-ਫਾਈਨਲ ਹੈ? ਆਓ ਦੇਖੀਏ।

ਜਿੱਥੋਂ ਤੱਕ ਹੁਣੇ-ਹੁਣੇ ਹੋਈਆਂ ਅਸੈਂਬਲੀ ਚੋਣਾਂ ਵਾਲੇ ਸੂਬਿਆਂ ਦਾ ਸਬੰਧ ਹੈ, ਇਨ੍ਹਾਂ ਵਿੱਚੋਂ 100 ਤੋਂ ਵੀ ਘੱਟ ਲੋਕ ਸਭਾ ਮੈਂਬਰ ਚੁਣੇ ਜਾਂਦੇ ਹਨ ਅਤੇ ਇਨ੍ਹਾਂ ਸੂਬਿਆਂ ਤੋਂ ਇਲਾਵਾ ਭਾਜਪਾ ਦਾ ਸਿਰਫ ਇੱਕ-ਅੱਧੇ ਸੂਬੇ ਵਿੱਚ ਹੀ ਆਧਾਰ ਹੈ। ਬਾਕੀ ਸੂਬਿਆਂ ਵਿੱਚ ਵੱਖੋ-ਵੱਖਰੀਆਂ ਖੇਤਰੀਆਂ ਪਾਰਟੀਆਂ ਦਾ ਪ੍ਰਭਾਵ ਹੈ। ਇਸ ਲਈ ਨਾ ਤਾਂ ਭਾਜਪਾ ਦੀ ਕਈ ਸੂਬਿਆਂ ਵਿੱਚ ਹੋਈ ਜਿੱਤ ਅਤੇ ਨਾ ਹੀ ਕਾਂਗਰਸ ਦੀ ਇੱਕ ਸੂਬੇ-ਮੀਜ਼ੋਰਾਮ-ਵਿੱਚ ਹੋਈ ਜਿੱਤ ਤੋਂ ਇਹ ਸਿੱਟਾ ਕੱਢਿਆ ਜਾ ਸਕਦਾ ਹੈ ਕਿ ਇਹ ਲੋਕ ਸਭਾ ਚੋਣਾਂ ਦਾ ਸੈਮੀ-ਫਾਈਨਲ ਹੈ।

ਦੂਸਰੀ ਗੱਲ, ਭਾਜਪਾ ਦੇ ਬਜ਼ੁਰਗ ਨੇਤਾ ਲਾਲ ਕ੍ਰਿਸ਼ਨ ਅਡਵਾਨੀ ਨੂੰ ਛੱਡਕੇ ਕਈ ਇਸਨੂੰ ਭਾਜਪਾ ਦੇ ਪ੍ਰਧਾਨ ਮੰਤਰੀ ਦੇ ਅਹੁਦੇ ਲਈ ਉਮੀਦਵਾਰ ਨਰਿੰਦਰ ਮੋਦੀ ਦੀ ਲਹਿਰ ਗਰਦਾਨ ਰਹੇ ਹਨ। ਕੀ ਭਾਜਪਾ ਦੀ ਹੋਈ ਜਿੱਤ ਸੱਚੀਓਂ ਹੀ ਮੋਦੀ ਲਹਿਰ ਕਰਕੇ ਹੈ, ਆਓ ਦੇਖੀਏ।

ਸਭ ਤੋਂ ਪਹਿਲੀ ਗੱਲ ਤਾਂ ਇਹ ਹੈ ਕਿ ਦਿੱਲੀ ਵਿੱਚ ਜਿੱਥੇ ਪੂਰੀ ਤਰ੍ਹਾਂ ਨਾਲ ਕਾਂਗਰਸ-ਵਿਰੋਧੀ ਲਹਿਰ ਸੀ ਉੱਥੇ ਮੋਦੀ ਨੇ ਅੱਡੀ-ਚੋਟੀ ਦਾ ਜ਼ੋਰ ਲਾਇਆ। ਭਾਵੇਂ ਭਾਜਪਾ ਨੂੰ ਵੱਧ ਸੀਟਾਂ ਪ੍ਰਾਪਤ ਤਾਂ ਹੋਈਆਂ ਪਰ ਇਸ ਕਾਂਗਰਸ-ਵਿਰੋਧੀ ਲਹਿਰ ਦਾ ਸਭ ਤੋਂ ਵੱਧ ਫਾਇਦਾ ਆਮ ਆਦਮੀ ਪਾਰਟੀ ਨੂੰ ਗਿਆ ਜੋ ਕਿ ਪਹਿਲੀ ਵਾਰ ਚੋਣ ਮੈਦਾਨ ਵਿੱਚ ਉੱਤਰੀ ਹੈ। ਜੇਕਰ ਮੋਦੀ-ਲਹਿਰ ਹੁੰਦੀ ਤਾਂ ਭਾਜਪਾ ਨੇ ਹੂੰਝਾ ਫੇਰੂ ਜਿੱਤ ਹਾਸਲ ਕਰਕੇ ਪੂਰਨ ਬਹੁਮਤ ਤੋਂ ਉੱਪਰ ਸੀਟਾਂ ਹਾਸਲ ਕਰਨੀਆਂ ਸਨ। ਹੋਰ ਲਵੋ। ਦਿੱਲੀ ਵਿੱਚ ਹੀ ਮੋਦੀ ਨੇ ਸੁਲਤਾਨਪੁਰ ਮਾਜਰਾ ਅਤੇ ਚਾਂਦਨੀ ਚੌਂਕ ਵਿੱਚ ਪ੍ਰਚਾਰ ਕੀਤਾ ਪਰ ਉੱਥੇ ਭਾਜਪਾ ਚਿੱਤ ਹੋਈ ਅਤੇ ਕਾਂਗਰਸ ਜੇਤੂ ਰਹੀ। ਇਵੇਂ ਮੱਧ ਪ੍ਰਦੇਸ਼ ਵਿੱਚ ਬਗੇਲਖੰਡ ਇਲਾਕੇ ਵਿੱਚ ਮੋਦੀ ਨੇ ਧੂੰਆਂ-ਧਾਰ ਪ੍ਰਚਾਰ ਕੀਤਾ। ਉੱਥੇ ਭਾਜਪਾ ਨੂੰ ਸੰਨ 2008 ਦੀਆਂ 21 ਸੀਟਾਂ ਤੋਂ ਇਸ ਵਾਰ ਇੱਕ ਸੀਟ ਘੱਟ ਪ੍ਰਾਪਤ ਹੋਈ। ਇਸੇ ਤਰ੍ਹਾਂ ਹੋਰ ਬਹੁਤ ਉਦਾਹਰਣਾਂ ਲਈਆਂ ਜਾ ਸਕਦੀਆਂ ਹਨ। ਇਸ ਲਈ ਕਾਂਗਰਸ ਦੀ ਹੋਈ ਹਾਰ ਨੂੰ ਮੋਦੀ-ਲਹਿਰ ਦੀ ਜਿੱਤ ਕਹਿਣਾ ਕਿਸੇ ਤਰ੍ਹਾਂ ਵੀ ਠੀਕ ਨਹੀਂ ਹੈ।

ਮੋਦੀ ਨੂੰ ਵਿਕਾਸ-ਪੁਰਸ਼, ਲੋਹ-ਪੁਰਸ਼ ਆਦਿ ਕਹਿਕੇ ਬਰਾਂਡ ਦੇ ਤੌਰ 'ਤੇ ਪੇਸ਼ ਕਰਕੇ ਇਉਂ ਉਭਾਰਿਆ ਗਿਆ ਕਿ ਇਹ ਹੀ ਪ੍ਰਧਾਨ-ਮੰਤਰੀ ਦੇ ਅਹੁਦੇ ਦਾ ਇੱਕੋ-ਇੱਕ ਕਾਬਲ ਵਿਅਕਤੀ ਹੈ, ਇਸ ਬਾਰੇ ਵੀ ਕੁੱਝ ਵਿਚਾਰਨ ਦੀ ਲੋੜ ਹੈ। ਅਮਰੀਕੀ ਰਾਸ਼ਟਰਪਤੀ ਬਰਾਕ ਉਬਾਮਾ ਆਪਣੀ ਬ੍ਰਾਂਡਿੰਗ ਲਈ "ਏਪਕੋ ਵਰਲਡਵਾਇਡ" ਨਾਮੀ ਕੰਪਨੀ ਦੀਆਂ ਸੇਵਾਵਾਂ ਲੈਂਦਾ ਹੈ। ਇਵੇਂ ਮੋਦੀ ਨੇ ਵੀ ਆਪਣੇ ਆਪ ਨੂੰ ਉਭਾਰਨ ਲਈ ਇਸੇ ਵੱਡੀ ਠੇਕੇਦਾਰ ਕੰਪਨੀ "ਏਪਕੋ ਵਰਲਡਵਾਇਡ" ਨਾਮੀ ਏਜੰਸੀ ਨੂੰ ਅਗਸਤ 2007 ਤੋਂ ਲੈਕੇ ਮਾਰਚ 2013 ਤੱਕ 25,000 ਡਾਲਰ ਭਾਵ ਪ੍ਰਤੀ ਮਹੀਨਾ ਲਗਭਗ 15 ਲੱਖ ਦੀ ਰਕਮ ਅਦਾ ਕੀਤੀ ਹੈ। ਸੋ ਮੋਦੀ ਨੂੰ ਇਸ ਬ੍ਰਾਂਡਿੰਗ ਕੰਪਨੀ ਵੱਲੋਂ ਫੋਕੀ ਹਵਾ ਬਣਾ ਕੇ

ਉਭਾਰਿਆ ਗਿਆ ਹੈ ਨਾ ਕਿ ਮੋਦੀ ਦੀ ਲੋਕਾਂ ਵਿੱਚ ਸੱਚੀ ਹਰਮਨ-ਪਿਆਰਤਾ ਹੈ।

ਇੱਥੋਂ ਤੱਕ ਦੀ ਵਿਚਾਰ-ਚਰਚਾ ਦਾ ਸਿੱਟਾ ਇਹ ਨਿਕਲਦਾ ਹੈ ਕਿ ਇਹ ਚੋਣਾਂ ਨਾ ਤਾਂ ਸੈਮੀ-ਫਾਈਨਲ ਹਨ, ਨਾ ਮੋਦੀ ਲਹਿਰ ਹੋਣ ਦਾ ਪ੍ਰਮਾਣ ਹਨ। ਬਲਕਿ ਜਿਵੇਂ ਤਰ੍ਹਾਂ-ਤਰ੍ਹਾਂ ਦੇ ਸਰਵੇਖਣਾਂ ਰਾਹੀਂ ਗੱਲ ਸਾਹਮਣੇ ਆਈ ਹੈ ਅਸਲ ਵਿੱਚ ਇਹ ਚੋਣਾਂ ਵਿੱਚ ਲੋਕ-ਮਨਾਂ 'ਚ ਮਹਿੰਗਾਈ, ਬੇਰੁਜ਼ਗਾਰੀ, ਭ੍ਰਿਸ਼ਟਾਚਾਰ, ਸਿਹਤ ਸਹੂਲਤਾਂ ਅਤੇ ਜੀਵਨ ਦੀਆਂ ਹੋਰ ਸੁਖ-ਸਹੂਲਤਾਂ ਦੀ ਅਣਹੋਂਦ ਅਤੇ ਜੀਵਨ ਜਿਉਣ 'ਤੇ ਪੈ ਰਿਹਾ ਬੇਹੱਦ ਦਬਾਅ ਜਿਹੇ ਮੁੱਦੇ ਭਾਰੂ ਰਹੇ ਹਨ। ***ਹਾਂ, ਇੱਕ ਜ਼ੋਰਦਾਰ ਸੰਕੇਤ ਇਹ ਹੈ ਕਿ ਲੋਕ ਕੋਈ ਬਦਲ ਭਾਲ ਰਹੇ ਹਨ।***

ਹੁਣ ਆਉਣ ਵਾਲੀਆਂ ਲੋਕ-ਸਭਾ ਚੋਣਾਂ ਵਿੱਚ ਲੋਕ-ਮਨਾਂ 'ਤੇ ਉਪਰੋਕਤ ਮੁੱਦੇ ਛਾਏ ਰਹਿਣੇ ਹਨ ਕਿਉਂਕਿ ਇਹ ਉਨ੍ਹਾਂ ਦੀ ਜ਼ਿੰਦਗੀ ਨਾਲ ਵਾਹ ਰੱਖਦੇ ਹਨ। ਇਹ ਦੋਨਾਂ ਵੱਡੀਆਂ ਪਾਰਟੀਆਂ (ਕਾਂਗਰਸ ਅਤੇ ਭਾਜਪਾ) ਨੂੰ ਚੰਗੀ ਤਰ੍ਹਾਂ ਪਤਾ ਹੈ। ਕੇਂਦਰ 'ਚ ਆਪੋ-ਆਪਣੀ ਸਰਕਾਰ ਬਣਾਉਣ ਲਈ ਇਨ੍ਹਾਂ ਮੁੱਦਿਆਂ ਤੋਂ ਧਿਆਨ ਹਟਾਉਣ ਲਈ ਇਹ ਨਵੇਂ ਪਰ ਥੋਥੇ ਨਾਅਰੇ ਲਾ ਕੇ ਚੋਣ ਮੈਦਾਨ ਵਿੱਚ ਉਤਰ ਰਹੀਆਂ ਹਨ। ਆਪਾਂ ਵਾਰੋ-ਵਾਰੀ ਇਨ੍ਹਾਂ 'ਤੇ ਸੰਖੇਪ (ਪਰ ਮਹੱਤਵਪੂਰਨ) ਚਰਚਾ ਕਰਕੇ ਕੋਈ ਨਿਰਣਾ ਕਰਾਂਗੇ ਅਤੇ ਕਾਰਜ ਕੱਢਾਂਗੇ।

ਸਭ ਤੋਂ ਪਹਿਲਾਂ ਤਾਂ ਕਾਂਗਰਸ ਦੀ ਗੱਲ ਹੀ ਕਰਦੇ ਹਾਂ। ਕਾਂਗਰਸ ਅਤੇ ਇਸਦੇ ਹੋਰ ਸਹਿਯੋਗੀ ਜਾਂ ਸੰਭਾਵਤ ਸਹਿਯੋਗੀ ਮੋਦੀ ਨੂੰ ਫਿਰਕੂ (ਜੋ ਠੀਕ ਵੀ ਹੈ) ਦਰਸਾਉਂਦਿਆਂ ਧਰਮ-ਨਿਰਪੇਖਤਾ ਦਾ ਅਜੰਡਾ ਸਾਹਮਣੇ ਲੈ ਕੇ ਆ ਰਹੇ ਹਨ। ਉਹਨਾਂ ਦਾ ਕਹਿਣਾ ਹੈ ਕਿ ਜੇਕਰ ਦੇਸ਼ ਨੂੰ ਫਿਰਕੂ ਵੰਡ ਤੋਂ ਬਚਾਉਣਾ ਹੈ ਤਾਂ ਭਾਜਪਾ ਨੂੰ ਹਰਾਉਣਾ ਚਾਹੀਦਾ ਹੈ। ਇਹ ਤਾਂ ਕੋਈ ਵੀ ਇਨਸਾਨ ਨਹੀਂ ਚਾਹੇਗਾ ਕਿ ਲੋਕਾਂ 'ਚ ਫਿਰਕੂ ਵੰਡੀਆਂ ਪਾ ਕੇ ਭਰਾ-ਮਾਰ ਲੜਾਈ 'ਚ ਉਲਝਾਇਆ ਜਾਵੇ। ਪਰ ਕੀ ਕਾਂਗਰਸ ਖੁਦ ਸੱਚੀਓਂ ਹੀ ਧਰਮ-ਨਿਰਪੇਖ ਹੈ, ਇਹ ਦੇਖਣ ਲਈ ਪਹਿਲਾਂ ਇਹ ਦੇਖੋ ਕਿ ਧਰਮ-ਨਿਰਪੇਖ ਦਾ ਅਰਥ ਕੀ ਹੁੰਦਾ ਹੈ?

ਧਰਮ-ਨਿਰਪੇਖਤਾ ਦਾ ਮਤਲਬ ਰਾਜ, ਇਖਲਾਕੀ ਕਦਰਾਂ-ਕੀਮਤਾਂ, ਵਿੱਦਿਆ, ਵਗੈਰਾ ਵਗੈਰਾ, ਧਰਮ ਤੋਂ ਆਜ਼ਾਦ ਹੋਣੀਆਂ ਚਾਹੀਦੀਆਂ ਹਨ (**Secularism : The belief that the State, morals, education, etc., should be independent of religion).** । ਰਾਜ ਅੰਦਰ ਲੋਕਾਂ ਵੱਲੋਂ ਚੁਣੇ ਜਾਂਦੇ ਨੁਮਾਇੰਦਿਆਂ ਤੋਂ ਧਰਮ ਦੀ ਸਹੁੰ ਚੁਕਵਾਉਣਾ, ਮੰਤਰੀਆਂ ਅਤੇ ਰਾਜਸੀ ਆਗੂਆਂ ਵੱਲੋਂ ਵੱਖੋ-ਵੱਖਰੇ ਧਰਮਾਂ ਦੇ ਧਾਰਮਿਕ ਸਮਾਗਮਾਂ 'ਚ ਸ਼ਾਮਲ ਹੋਣਾ, ਧਾਰਮਿਕ ਕਦਰਾਂ-ਕੀਮਤਾਂ ਦਾ ਪ੍ਰਚਾਰ ਕਰਨਾ, ਜਿਵੇਂ ਪੁਲਾੜੀ ਉਪਗ੍ਰਹਿ ਮੰਗਲਯਾਨ ਛੱਡਣ ਮੌਕੇ ਕਾਂਗਰਸ ਪ੍ਰਮੁੱਖ ਸੋਨੀਆ ਗਾਂਧੀ ਨੇ ਹਿੰਦੂ ਰਵਾਇਤਾਂ ਅਨੁਸਾਰ ਨਾਰੀਅਲ ਤੋੜਿਆ। ਵਗੈਰਾ ਵਗੈਰਾ ਸਮੁੱਚੀ ਕਾਂਗਰਸ ਪਾਰਟੀ ਦੇ ਮੰਤਰੀਆਂ ਅਤੇ ਆਗੂਆਂ ਵੱਲੋਂ ਜਾਰੀ ਰਹਿ ਰਿਹਾ ਹੈ। ਇਹੀ ਨਹੀਂ ਬਲਕਿ ਸਿੱਖਾਂ ਦੇ ਦਿੱਲੀ ਵਿੱਚ ਕਤਲੇਆਮ ਕਰਨ ਵਾਲਿਆਂ ਨੂੰ ਪੂਰੀਆਂ ਸਜ਼ਾਵਾਂ ਦੇਣੀਆਂ ਤਾਂ ਛੱਡੋ ਬਲਕਿ ਉਨ੍ਹਾਂ ਨੂੰ ਗੱਦੀਆਂ 'ਤੇ ਨਿਵਾਜਣਾ ਅਤੇ ਹਿੰਦੂ ਮੈਰਿਜ ਐਕਟ ਵਿੱਚ ਸਿੱਖਾਂ ਨੂੰ ਸ਼ਾਮਲ ਰੱਖਣ ਵਾਲੇ ਕਾਨੂੰਨ ਵਿੱਚ ਸਿੱਖਾਂ ਦੀ ਅੱਡਰੀ ਪਛਾਣ ਮੰਨਣ ਵਾਲਾ ਨਵਾਂ ਕਾਨੂੰਨ ਨਾ ਲਿਆਉਣਾ ਵਗੈਰਾ ਸਾਬਤ ਕਰਦਾ ਹੈ ਕਾਂਗਰਸ ਨੇ ਸਿਰਫ ਧਰਮ-ਨਿਰਪੇਖਤਾ ਦਾ ਮਖੌਟਾ ਪਾਇਆ ਹੋਇਆ ਹੈ, ਅਸਲ ਵਿਚ ਇਹ ਹੈ ਨਹੀਂ।

ਇਸ ਤੋਂ ਇਲਾਵਾ ਇੱਥੇ ਇੱਕ ਦਿਲਚਸਪ ਅਤੇ ਮਹੱਤਵਪੂਰਨ ਸੁਆਲ ਇਹ ਹੈ ਕਿ ਕੇਂਦਰ 'ਚ ਦਸ ਸਾਲ ਤੋਂ ਲਗਾਤਾਰ ਕਾਂਗਰਸ ਦੀ ਅਗਵਾਈ ਵਾਲੇ ਸੰਯੁਕਤ ਪ੍ਰਗਤੀਸ਼ੀਲ ਗੱਠਜੋੜ ਦੀ ਸਰਕਾਰ ਚਲੀ ਆ ਰਹੀ ਹੈ। ਕੀ ਪਹਿਲਾਂ ਕਾਂਗਰਸ ਆਪਣੇ ਆਪ ਨੂੰ ਧਰਮ-ਨਿਰਪੇਖ ਨਹੀਂ ਕਹਿੰਦੀ ਰਹੀ। ਜੇਕਰ ਉਹ ਇਉਂ ਮੰਨਦੀ ਹੈ (ਅਸੀਂ ਭਾਵੇਂ ਨਹੀਂ ਮੰਨਦੇ) ਤਾਂ ਉਹਨਾਂ ਦੀ ਧਰਮ-ਨਿਰਪੇਖ ਹਕੂਮਤ ਵੇਲੇ ਲੋਕਾਂ ਦਾ ਕਚੂੰਮਰ ਕਿਉਂ ਨਿਕਲਿਆ ਰਿਹਾ ਹੈ?

ਇੱਕ ਕਾਰਖਾਨੇ ਦੀ ਮਿਸਾਲ ਲਵੋ। ਮੰਨ ਲਵੋ ਕਾਰਖਾਨੇਦਾਰ (ਸਰਮਾਏਦਾਰ) ਅਤੇ ਉਸ ਕਾਰਖਾਨੇ ਵਿੱਚ ਕੰਮ ਕਰਦੇ ਮਜ਼ਦੂਰ ਧਰਮ-ਨਿਰਪੇਖ ਹਨ। ਕੀ ਕਾਰਖਾਨੇਦਾਰ ਤੇ ਮਜ਼ਦੂਰ ਕਾਰਖਾਨੇ ਵਿੱਚੋਂ ਹੋਣ ਵਾਲੀ ਕਮਾਈ ਨੂੰ ਬਰੋ-ਬਰੋਬਰ ਵੰਡਕੇ ਖਾਣ ਲੱਗ ਜਾਣਗੇ ਕਿਉਂਕਿ ਉਹ ਧਰਮ-ਨਿਰਪੇਖ ਹਨ? ਆਮ ਸੂਝ-ਬੂਝ ਵਾਲਾ ਇਨਸਾਨ ਵੀ ਇਸਦਾ ਜਵਾਬ ਨਾਂਹ ਵਿੱਚ ਦੇਵੇਗਾ। ਕਾਰਖਾਨੇਦਾਰ, ਮਜ਼ਦੂਰਾਂ ਦੀ ਕਿਰਤ ਹੜੱਪੇਗਾ ਹੀ ਹੜੱਪੇਗਾ। ਕਾਰਖਾਨੇਦਾਰ ਦੀਆਂ ਜੀਵਨ-ਹਾਲਤਾਂ ਚੰਗੇਰੀਆਂ ਰਹਿਣਗੀਆਂ ਅਤੇ ਮਜ਼ਦੂਰਾਂ ਦੀਆਂ ਮਾੜੀਆਂ। ਫਿਰ ਧਰਮ-

ਨਿਰਪੇਖਤਾ ਦਾ ਕੀ ਬਣਿਆ ? ( ਅਸੀਂ ਧਰਮ-ਨਿਰਪੇਖਤਾ ਦੇ ਜ਼ੋਰਦਾਰ ਮੁਦਈ ਹਾਂ)

ਇੱਕ ਗੱਲ ਹੋਰ। ਹਕੂਮਤਾਂ ਨੇ ਸਿਹਤ ਸਹੂਲਤਾਂ ਨੂੰ ਜ਼ਿਆਦਾਤਰ ਨਿੱਜੀ ਹੱਥਾਂ ਵਿੱਚ ਦੇ ਦਿੱਤਾ ਹੈ। ਇਉਂ ਕਰਨ ਸਾਰ ਹੀ ਸਿਹਤ ਸਹੂਲਤਾਂ ਮਹਿੰਗੀਆਂ ਹੋ ਗਈਆਂ ਅਤੇ ਨਿੱਜੀ ਖੇਤਰ 'ਚ ਪੈਸਾ ਲਾਉਣ ਵਾਲੇ ਸਰਮਾਏਦਾਰ ਖ਼ੂਬ ਹੱਥ ਰੰਗ ਰਹੇ ਹਨ।

ਇਸ ਲਈ ਭਾਵੇਂ ਸਾਡੇ ਰਾਜ ਅਤੇ ਸਮਾਜ ਲਈ ਧਰਮ-ਨਿਰਪੇਖਤਾ ਜ਼ਰੂਰੀ ਹੈ ਪਰ ਲੋਕਾਂ ਦੀਆਂ ਮਾੜੀਆਂ ਹਾਲਤਾਂ ਦੀਆਂ ਜ਼ਿੰਮੇਵਾਰ ਹਕੂਮਤਾਂ ਵੱਲੋਂ ਲਾਗੂ ਕੀਤੀਆਂ ਜਾਂਦੀਆਂ ਆਰਥਿਕ ਨੀਤੀਆਂ ਹੀ ਹੁੰਦੀਆਂ ਹਨ ਭਾਵ ਲੋਕਾਂ ਦੀਆਂ ਚੰਗੀਆਂ ਜਾਂ ਬੁਰੀਆਂ ਹਾਲਤਾਂ ਬਣਾਉਣ ਵਿੱਚ ਆਰਥਕ ਨੀਤੀਆਂ ਦਾ ਹੀ ਨਿਰਣਾਇਕ ਰੋਲ ਹੁੰਦਾ ਹੈ।

ਸੋ ਮੁਕਦੀ ਗੱਲ, ਕਾਂਗਰਸ ਅਤੇ ਇਸ ਦੀਆਂ ਹੋਰ ਭਾਈਵਾਲ ਪਾਰਟੀਆਂ ਜਾਂ ਸੰਭਾਵਤ ਭਾਈਵਾਲ ਪਾਰਟੀਆਂ ਲੋਕਾਂ ਦਾ ਧਿਆਨ ਉਨ੍ਹਾਂ ਨੀਤੀਆਂ, ਜਿਹੜੀਆਂ ਲੋਕਾਂ ਦੇ ਜੀਵਨ ਨੂੰ ਮਧੋਲ ਅਤੇ ਕੁਚਲ ਰਹੀਆਂ ਹਨ, ਤੋਂ ਹਟਾਕੇ ਧਰਮ-ਨਿਰਪੇਖਤਾ ਦੀ ਥੋਥੀ ਚੂਸਣੀ ਦੇ ਕੇ ਵਰਿਆਉਣ ਵਾਲੀ ਗੱਲ ਕਰ ਰਹੀਆਂ ਹਨ। ਕਾਂਗਰਸ ਧਰਮ-ਨਿਰਪੇਖਤਾ ਦੀ ਸੁਰ ਉੱਚੀ ਕਰਕੇ ਫਿਰਕੂ ਪੱਤਾ ਹੀ ਖੇਡ ਰਹੀ ਹੈ। ਫਿਰਕੂ ਆ ਜਾਣਗੇ, ਫਿਰਕੂ ਆ ਜਾਣਗੇ, ਦੇਸ਼ ਨੂੰ ਬਰਬਾਦ ਕਰ ਦੇਣਗੇ ਕਹਿੰਦਿਆਂ ਕਾਂਗਰਸ ਦੀ ਚੋਰ ਦੇ ਵਾਹਰ ਵਿੱਚ ਰਲਣ ਵਾਲੀ ਗੱਲ ਦੀ ਤਰ੍ਹਾਂ ਹੀ ਹੈ।

ਹੁਣ ਦੂਸਰੀ ਵੱਡੀ ਪਾਰਟੀ (ਭਾਜਪਾ) ਬਾਰੇ ਗੱਲ ਕਰਦੇ ਹਾਂ। ਭਾਜਪਾ ਨੇ ਨਰਿੰਦਰ ਮੋਦੀ ਨੂੰ ਆਪਣੇ ਪ੍ਰਧਾਨ ਮੰਤਰੀ ਵਜੋਂ ਉਭਾਰਿਆ ਹੈ। ਪਹਿਲੀ ਗੱਲ ਤਾਂ ਇਹ ਆਪਣੇ ਆਪ 'ਚ ਹੀ ਠੀਕ ਨਹੀਂ ਹੈ ਕਿਉਂਕਿ ਕਿਸੇ ਵੀ ਦੇਸ਼ ਦਾ ਪ੍ਰਧਾਨ ਮੰਤਰੀ ਚੁਣੇ ਹੋਏ ਲੋਕ ਸਭਾ ਦੇ ਮੈਂਬਰਾਂ 'ਚੋਂ ਬਣਾਇਆ ਜਾਂਦਾ ਹੈ। ਭਾਵੇਂ ਨਾ-ਮਾਤਰ ਹੀ ਸਹੀ, ਪਰ ਇਹ ਇੱਕ ਜਮਹੂਰੀ ਰਵਾਇਤ ਹੈ। ਪਰ ਭਾਜਪਾ ਨੇ ਨਰਿੰਦਰ ਮੋਦੀ ਨੂੰ ਤਾਂ ਪ੍ਰਧਾਨ ਮੰਤਰੀ ਉਭਾਰਿਆ ਹੀ ਹੋਇਆ ਹੈ ਨਾਲ ਦੀ ਨਾਲ ਕਾਂਗਰਸ ਨੂੰ ਵੀ ਲਲਕਾਰਕੇ ਕਹਿ ਰਹੀ ਹੈ ਕਿ ਉਹ ਆਪਣਾ ਪ੍ਰਧਾਨ ਮੰਤਰੀ ਦਾ ਉਮੀਦਵਾਰ ਦਾ ਐਲਾਨ ਕਰਨ। ਸਤਹੀ ਤੌਰ 'ਤੇ ਦੇਖਣ 'ਤੇ ਇਸ ਵਿੱਚ ਕੁੱਝ ਗਲਤ ਨਹੀਂ ਜਾਪਦਾ, ਪਰ ਇਹ ਇੱਕ ਤਰ੍ਹਾਂ ਨਾਲ ਸਾਡੇ ਦੇਸ਼ ਅੰਦਰ ਦੋ ਪਾਰਟੀ ਸਿਸਟਮ ਲਾਗੂ ਕਰਨ ਵਾਲਾ ਘਾਤਕ ਕਦਮ ਹੈ।

ਹੁਣ ਭਾਜਪਾ ਦਾ ਨਾਹਰਾ ਸੁਣੋ। ਉਹ ਨਾਹਰਾ ਦੇ ਰਹੀ ਹੈ ਕਿ "ਕਾਂਗਰਸ ਭਜਾਓ-ਦੇਸ਼ ਬਚਾਓ।" ਚਲੋ ਕਾਂਗਰਸ ਨੂੰ ਲੋਕ ਭਜਾ ਦਿੰਦੇ ਹਨ 'ਤੇ ਨਰਿੰਦਰ ਮੋਦੀ ਨੂੰ ਲੈ ਆਉਂਦੇ ਹਨ, ਫਿਰ ਕੀ ਲੋਕਾਂ ਦੇ ਮਸਲੇ ਹੱਲ ਹੋ ਜਾਣਗੇ? ਸਾਡੇ ਦੇਸ਼ 'ਤੇ ਅੰਗਰੇਜ਼ ਸਰਮਾਏਦਾਰ ਰਾਜ ਕਰਦੇ ਸਨ, ਪਰ ਉਹ ਚਲੇ ਗਏ ਅਤੇ ਬਦਲ ਕੇ ਸਾਡੇ ਦੇਸ਼ ਦੇ ਹਾਕਮ ਆ ਗਏ। ਕੁੱਝ ਬਦਲਿਆ? ਨਹੀਂ, ਲੋਕਾਂ ਦੀਆਂ ਹਾਲਤਾਂ ਉਵੇਂ ਦੀ ਉਵੇਂ ਹੀ ਦੁਸ਼ਵਾਰੀਆਂ ਭਰੀਆਂ ਰਹੀਆਂ। ਇਸ ਲਈ ਸੁਆਲ ਵਿਅਕਤੀਆਂ ਦੇ ਬਦਲ ਜਾਣ ਦਾ ਨਹੀਂ ਹੁੰਦਾ, ਸੁਆਲ ਤਾਂ ਨੀਤੀਆਂ ਦਾ ਹੁੰਦਾ ਹੈ। ਹੁਣ ਮੋਦੀ ਕਿਹੜੀਆਂ ਨਵੀਆਂ ਨੀਤੀਆਂ ਲਾਗੂ ਕਰੇਗਾ ਕਿ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਹੋ ਜਾਵੇਗਾ। ਇਸ ਬਾਰੇ ਭਾਜਪਾ ਨੇ, ਸਮੇਤ ਮੋਦੀ ਦੇ, ਜਾੜ੍ਹ ਘੁੱਟੀ ਹੋਈ ਹੈ। ਫਿਰ ਜਦੋਂ ਨੀਤੀਆਂ ਹੀ ਨਵੀਆਂ ਨਹੀਂ ਅਤੇ ਨਾ ਹੀ ਸਰਮਾਏਦਾਰਾਂ ਪੱਖੀ ਪਾਰਟੀਆਂ ਦੀਆਂ ਹਕੂਮਤਾਂ ਦੀਆਂ ਨੀਤੀਆਂ ਵੱਖਰੀਆਂ ਹੋ ਸਕਦੀਆਂ ਹਨ ਅਤੇ ਨਾ ਇਹ ਨੀਤੀਆਂ ਸਰਮਾਏਦਾਰਾਂ ਦੇ ਉਲਟ ਅਤੇ ਲੋਕ-ਪੱਖੀ ਹੋ ਸਕਦੀਆਂ ਹਨ ਤਾਂ ਫਿਰ ਲੋਕਾਂ ਦੀਆਂ ਸਮੱਸਿਆਵਾਂ ਦਾ ਹੱਲ ਕਿਵੇਂ ਹੋਵੇਗਾ। ਨਮੂਨੇ ਦੇ ਤੌਰ 'ਤੇ ਮੋਦੀ ਸਾਹਿਬ ਦੀਆਂ ਨੀਤੀਆਂ 'ਤੇ ਇੱਕ ਪੰਛੀ ਝਾਤ ਮਾਰ ਵੀ ਲੈਂਦੇ ਹਾਂ।

ਮੋਦੀ ਪੰਜਾਬ ਦੇ 60, 000 ਕਿਸਾਨਾਂ ਨੂੰ ਗੁਜਰਾਤ ਤੋਂ ਉਜਾੜ ਰਿਹਾ ਹੈ। ਨੀਤੀ ਕੀ ਹੈ, ਇਹ ਇਸਦੇ 2011 ਦੇ ਵਿਤ ਮੰਤਰੀ ਦੇ ਬਿਆਨ ਤੋਂ ਪਤਾ ਚੱਲ ਜਾਂਦਾ ਹੈ। ਉਸਨੇ ਬਿਆਨ ਦਿੱਤਾ ਕਿ "5 ਏਕੜ 'ਤੇ ਖੇਤੀ ਕਰਨ ਵਾਲਾ ਇੱਕ ਕਿਸਾਨ ਸਿਰਫ ਆਪਣੇ ਪਰਿਵਾਰ ਦੇ ਗੁਜ਼ਾਰੇ ਜੋਗਾ ਹੀ ਕਮਾਏਗਾ। ਪਰ ਇਨ੍ਹਾਂ ਪੰਜ ਏਕੜਾਂ 'ਤੇ ਲੱਗਣ ਵਾਲੀ ਸਨਅਤ 25-30 ਹਜ਼ਾਰ ਕਾਮਿਆਂ ਨੂੰ ਜੀਵਕਾ ਦੇਵੇਗੀ।" ਕੀ ਇਸਦਾ ਇਹ ਮਤਲਬ ਨਹੀਂ ਕਿ ਕਿਸਾਨਾਂ ਨੂੰ ਉਜਾੜ ਦੇਵੋ, ਸਨਅਤਾਂ ਲਗਾ ਦੇਵੋ? ਬਿਲਕੁਲ ਇਹੀ ਹੈ। ਬੇਰੁਜ਼ਗਾਰੀ ਦੂਰ ਕਰਨ ਦੇ ਨਾਮ 'ਤੇ ਗੁਜਰਾਤ ਵਿੱਚ 489 "ਰੁਜ਼ਗਾਰ ਮੇਲੇ" ਲਗਾਏ ਗਏ ਅਤੇ ਦਾਅਵਾ ਕੀਤਾ ਗਿਆ ਕਿ 65,000 ਨੌਜਵਾਨਾਂ ਨੂੰ ਰੁਜ਼ਗਾਰ ਦਿੱਤਾ ਗਿਆ ਹੈ। ਪਰ ਅਸਲ ਵਿੱਚ 32,372 ਨੌਜਵਾਨਾਂ ਨੂੰ ਰੁਜ਼ਗਾਰ ਦਿੱਤਾ ਗਿਆ। ਪਰ ਇਨ੍ਹਾਂ ਵਿੱਚੋਂ ਕਿਸੇ ਨੂੰ ਵੀ ਬਕਾਇਦਾ "ਨਿਯੁਕਤੀ ਪੱਤਰ(**Appontment Letter**)" ਨਹੀਂ ਦਿੱਤੇ ਗਏ। ਐਵੇਂ ਕਾਗਜ਼ ਦੇ ਇੱਕ ਨਿੱਕੇ ਜਿਹੇ ਟੁਕੜੇ 'ਤੇ ਸਿਰਫ "ਰੁਜ਼ਗਾਰ ਪੱਤਰ

**(Employemt Letter)**" ਲਿਖਕੇ ਹੀ ਦਿੱਤਾ ਗਿਆ ਜਿਸਦੀ ਕਾਨੂੰਨੀ ਮਹੱਤਤਾ ਕੋਈ ਨਹੀਂ। ਹੋਰ ਹੈਰਾਨਗੀ ਦੀ ਗੱਲ ਇਹ ਕਿ ਇਨ੍ਹਾਂ ਮੇਲਿਆਂ 'ਤੇ ਇੱਕ ਕਰੋੜ 87 ਲੱਖ 70 ਹਜ਼ਾਰ ਰੁਪੈ ਮਹਿਕਮੇ ਵੱਲੋਂ ਖਰਚ ਕੀਤੇ ਗਏ। ਇਨ੍ਹਾਂ ਮੇਲਿਆਂ ਵਿੱਚ ਸ਼ਾਮਲ ਹੋਣ ਵੇਲੇ ਮੁੱਖ ਮੰਤਰੀ ਨਰਿੰਦਰ ਮੋਦੀ ਅਤੇ ਹੋਰ ਮੰਤਰੀਆਂ ਵੱਲੋਂ ਕੀਤਾ ਗਿਆ ਖਰਚਾ ਇਸ ਤੋਂ ਅਲੱਗ ਹੈ। ਭਾਵ ਇੱਡਾ ਵੱਡਾ ਅਡੰਬਰ ਰਚਕੇ ਅਤੇ ਕਰੋੜਾਂ ਰੁਪੈ ਸਰਕਾਰੀ ਖ਼ਜ਼ਾਨੇ 'ਚੋਂ ਖਰਚ ਕਰਕੇ ਨੌਜਵਾਨਾਂ ਨੂੰ ਨਿੱਕੀਆਂ ਜਿਹੀਆਂ ਰੁਜ਼ਗਾਰ ਦੀਆਂ ਚਿਟਾਂ ਦੇ ਦਿੱਤੀਆਂ ਗਈਆਂ। ਜਿੱਥੋਂ ਤੱਕ ਗੁਜਰਾਤ ਵਿੱਚ ਵੱਡੀ ਪੱਧਰ 'ਤੇ ਔਰਤਾਂ ਦੇ ਕੁਪੋਸ਼ਣ ਦਾ ਸਵਾਲ ਹੈ, ਇਸ ਨੂੰ ਹੱਲ ਕਰਨ ਦੀ ਬਜਾਇ ਮੋਦੀ ਨੇ ਔਰਤਾਂ ਨਾਲ ਭੱਦਾ ਮਜ਼ਾਕ ਕਰਦਿਆਂ ਕਿਹਾ ਸੀ ਕਿ ਔਰਤਾਂ ਇਸ ਲਈ ਕੁਪੋਸ਼ਣ ਦਾ ਸ਼ਿਕਾਰ ਹਨ ਕਿਉਂਕਿ ਉਹ ਹਾਰ-ਸ਼ਿੰਗਾਰ ਵੱਲ ਵੱਧ ਧਿਆਨ ਦਿੰਦੀਆਂ ਹਨ। ਗੁਜਰਾਤ ਸੂਬਾ ਪੈਟਰੋਲ ਤੋਂ ਬਣਨ ਵਾਲੇ ਰਸਾਇਣਕ ਪਦਾਰਥ ਅਤੇ ਹੋਰ ਰਸਾਇਣ ਪਦਾਰਥ ਕੁੱਲ ਦੇਸ਼ 'ਚ ਬਣਨ ਵਾਲੇ ਪਦਾਰਥਾਂ ਦਾ ਕ੍ਰਮਵਾਰ 62 ਪ੍ਰਤੀਸ਼ਤ ਅਤੇ 51 ਪ੍ਰਤੀਸ਼ਤ ਬਣਾਉਂਦਾ ਹੈ। ਸਭ ਨੂੰ ਪਤਾ ਹੈ ਕਿ ਭੁਪਾਲ ਗੈਸ ਕਾਂਡ ਕਿੰਨਾ ਦਰਦਨਾਕ ਅਤੇ ਖੌਫਨਾਕ ਸੀ। ਪਰ ਕੀ ਗੁਜਰਾਤ ਨੇ ਇਸ ਤੋਂ ਕੋਈ ਸਬਕ ਸਿੱਖਕੇ ਇਨ੍ਹਾਂ ਤੋਂ ਹੋਣ ਵਾਲੇ ਭਿਆਨਕ ਹਾਦਸਿਆਂ ਬਾਰੇ ਕੋਈ ਕਦਮ ਚੁੱਕੇ? ਨਾਂਹ-ਨਾਂਹ। ਲਓ ਦੇਖੋ ਕਿ ਕਿਵੇਂ? ਗੁਜਰਾਤ ਸੂਬਾਈ ਆਫਤ ਪ੍ਰਬੰਧਕੀ ਅਥਾਰਟੀ **(Gujarat State Disaster Management Authority)** ਜਿਸਦਾ ਚੇਅਰਮੈਨ ਮੁੱਖ ਮੰਤਰੀ ਨਰਿੰਦਰ ਮੋਦੀ ਖੁਦ ਹੈ, ਦਾ ਕੋਈ ਧਿਆਨ ਹੀ ਨਹੀਂ ਹੈ। ਆਰ.ਟੀ.ਆਈ. ਕਾਰਕੁੰਨ ਵੱਲੋਂ ਮੰਗੀ ਗਈ ਸੂਚਨਾ ਵਿੱਚ ਇਸ ਅਥਾਰਟੀ ਨੇ ਲਿਖਿਆ ਕਿ "…..ਰਸਾਇਣਕ ਸਨਅਤਾਂ, ਇਨ੍ਹਾਂ ਵਿੱਚ ਵਰਤੇ ਜਾਂਦੇ ਰਸਾਇਣ, ਇਨ੍ਹਾਂ ਤੋਂ ਹੁੰਦੀ ਪੈਦਾਵਾਰ, ਪੈਦਾਵਾਰ ਦੌਰਾਨ ਨਿਕਲਦੇ ਪ੍ਰਦੂਸ਼ਿਤ ਪਦਾਰਥ ਅਤੇ ਇਸਦੇ ਪ੍ਰਭਾਵ, ….ਦੀ ਇਸ ਦਫਤਰ ਕੋਲ ਕੋਈ ਜਾਣਕਾਰੀ ਨਹੀਂ ਹੈ।" ਇਸ ਤੋਂ ਭਾਵ ਸਪੱਸ਼ਟ ਹੈ ਕਿ ਸਨਅਤਾਂ ਨੂੰ ਲੋਕਾਂ ਦੀਆਂ ਜਿੰਦਗੀਆਂ ਨਾਲ ਖੁੱਲ ਖੇਡ-ਖੇਡਣ ਦੀ ਖੁੱਲੀ ਛੁੱਟੀ ਦਿੱਤੀ ਹੋਈ ਹੈ। ਇਸੇ ਲਈ ਵੱਡੀਆਂ ਸਨਅਤਾਂ ਅਤੇ ਕਾਰਪੋਰੇਟ ਘਰਾਣੇ ਮੋਦੀ ਦੀ ਮਾਲਾ ਦਾ ਮਣਕੇ 'ਤੇ ਮਣਕਾ ਠਣਕਾ ਰਹੇ ਹਨ।

ਮੋਦੀ ਕਾਂਗਰਸ 'ਤੇ ਜਜਬਾਤੀ ਅੰਦਾਜ਼ ਵਿੱਚ ਲੋਕ-ਵਿਰਧੀ ਹੋਣ ਦਾ ਤਵਾ ਲਾਉਂਦਾ ਹੈ ਪਰ ਆਪਣੀ ਹਕੂਮਤ ਦੀਆਂ ਨੀਤੀਆਂ ਦਾ ਜ਼ਿਕਰ ਕਦੇ ਨਹੀਂ ਕਰਦਾ। ਇਸ ਤੋਂ ਇਲਾਵਾ ਉਹ ਕਦੇ ਵੀ ਕਾਂਗਰਸ ਵੱਲੋਂ ਅਤੇ ਉਨ੍ਹਾਂ ਦੀ ਭਾਜਪਾ ਦੀ ਅਗਵਾਈ ਵਾਲੀ ਐਨ.ਡੀ.ਏ. ਦੀ ਹਕੂਮਤ ਵੱਲੋਂ ਲਾਗੂ ਕੀਤੀਆਂ ਜਾਂਦੀਆਂ ਇੱਕੋ ਜਿਹੀਆਂ ਨੀਤੀਆਂ-ਸੰਸਾਰੀਕਰਨ, ਉਦਾਰੀਕਰਨ ਅਤੇ ਨਿੱਜੀਕਰਨ ਦੀਆਂ- ਨੂੰ ਬਦਲਕੇ ਲੋਕ-ਪੱਖੀ ਨੀਤੀਆਂ ਕਿਹੜੀਆਂ ਲਿਆਵੇਗਾ, ਇਸ ਬਾਰੇ ਮੂੰਹ ਨਹੀਂ ਖੋਲਦਾ। ਇਸਤੋਂ ਇਲਾਵਾ ਭਾਜਪਾ ਨੰਗੇ-ਚਿੱਟੇ ਰੂਪ 'ਚ ਕਹਿ ਰਹੀ ਹੈ ਕਿ ਕਾਂਗਰਸ ਧਰਮ-ਨਿਰਪੇਖਤਾ ਦੀ ਆੜ ਹੇਠ ਲੋਕਾਂ ਨੂੰ ਧਰਮ ਤੋਂ ਦੂਰ ਲਿਜਾ ਰਹੀ ਹੈ। ਉਨ੍ਹਾਂ ਦਾ ਇਸ਼ਾਰਾ ਹਿੰਦੂ ਧਰਮ ਵੱਲ ਹੈ।

ਉਪਰੋਕਤ ਤੋਂ ਇਲਾਵਾ ਇੱਕ ਪੱਖ ਇਹ ਵੀ ਹੈ ਕਿ ਕਾਂਗਰਸ ਦੀ ਅਗਵਾਈ ਵਾਲੀ ਕੇਂਦਰੀ ਸਰਕਾਰ ਦੀ ਜਿੰਨੀ ਬਦਨਾਮੀ ਹੋ ਚੁੱਕੀ ਹੈ, ਉਹ ਇਸ ਵਾਰ ਨਾਲੋਂ ਬਹੁਤ ਘੱਟ ਸੀਟਾਂ ਹਾਸਲ ਕਰੇਗੀ। ਇਸ ਬਾਰੇ ਵਿਤ ਮੰਤਰੀ ਪੀ. ਚਿੰਦਬਰਮ ਨੇ ਇਸ਼ਾਰਾ ਵੀ ਕਰ ਦਿੱਤਾ ਹੈ। ਦੂਸਰੇ ਪਾਸੇ ਭਾਜਪਾ ਨੇ ਜਿਹੜਾ ਐਨ.ਡੀ.ਏ. ਬਣਾਇਆ ਹੋਇਆ ਸੀ ਉਹ ਵੀ ਖਿੰਡ ਗਿਆ ਹੈ। ਹੁਣ ਇਸਦੇ ਨਾਲ ਸਿਰਫ ਸ਼ਿਵ ਸੈਨਾ ਅਤੇ ਸ਼੍ਰੋਮਣੀ ਅਕਾਲੀ ਦਲ ਹੀ ਰਹਿ ਗਏ ਹਨ। ਭਾਜਪਾ ਅਤੇ ਇਹ ਰਲਕੇ ਵੀ ਬਹੁ-ਸੰਮਤੀ ਦੇ ਨੇੜੇ ਨਹੀਂ ਪਹੁੰਚਣਗੇ।

ਸੋ ਉਪਰੋਕਤ ਸਾਰੀ ਸਥਿਤੀ ਵਿੱਚੋਂ ਇਹੀ ਨਿਰਣਾ ਬਣਦਾ ਹੈ ਕਿ ਲੋਕਾਂ ਦੇ ਮਸਲਿਆਂ ਦਾ ਕੋਈ ਢੁੱਕਵਾਂ ਹੱਲ ਨਾ ਦੇ ਸਕਣ ਦੇ ਸਮਰੱਥ ਕਾਂਗਰਸ ਤੇ ਭਾਜਪਾ ਵਰਗੀਆਂ ਪਾਰਟੀਆਂ ਸਿੱਧੇ-ਅਸਿੱਧੇ ਰੂਪ 'ਚ ਵੱਧ ਤੋਂ ਵੱਧ ਲੋਕਾਂ ਦਾ ਧਿਆਨ ਅਸਲ ਮੁੱਦਿਆਂ ਤੋਂ ਪਾਸੇ ਲਿਜਾ ਕੇ ਅਤੇ ਉਨ੍ਹਾਂ ਨੂੰ ਫਿਰਕੂ ਲੀਹਾਂ 'ਤੇ ਵੰਡਕੇ ਵੋਟਾਂ ਹਾਸਲ ਕਰਨ ਦੀ ਨੀਤੀ 'ਤੇ ਚੱਲਣਗੀਆਂ ਭਾਵ ਫਿਰਕਾਪ੍ਰਸਤੀ ਦਾ ਪੱਤਾ ਵਰਤਣਗੀਆਂ। ਇਸ ਦੁਆਲੇ ਵੱਧ ਤੋਂ ਵੱਧ ਸੀਟਾਂ ਹਾਸਲ ਕਰਨ ਦੀ ਕੋਸ਼ਿਸ਼ ਕਰਨਗੀਆਂ। ਇਸ ਨਾਲ ਸਾਡੇ ਦੇਸ਼ ਅੰਦਰ ਫਿਰਕੂ ਮਾਹੌਲ ਤੇ ਤਣਅ ਬਣੇਗਾ। ਇਸ ਲਈ ਸਾਡਾ ਕਾਰਜ ਬਣਦਾ ਹੈ ਕਿ ਲੋਕਾਂ ਨੂੰ ਜਮਾਤੀ ਤੌਰ 'ਤੇ ਚੇਤੰਨ ਕਰਦਿਆਂ ਇਨ੍ਹਾਂ ਫਿਰਕੂ ਪੱਤਿਆਂ ਨੂੰ ਸਮਝਣ ਅਤੇ ਜਥੇਬੰਦ ਹੋ ਕੇ ਆਪਣੇ ਮਸਲਿਆਂ ਦੇ ਹੱਲ ਲਈ ਜੱਦੋਜਹਿਦ ਕਰਨ ਲਈ ਪ੍ਰੇਰੀਏ।

**98769-53561**

ਸਰੋਤ: ਰੈਡ ਸਟਾਰ ਦਸੰਬਰ,2013, ਹਿੰਦੂ ਅੰਗਰੇਜ਼ੀ।

# ਅਨੇਕਾਂ ਜ਼ਿੰਦਗੀਆਂ ਬਚਾਉਣ ਦਾ ਮੌਕਾ ਹੈ-ਦਿਮਾਗੀ ਮੌਤ

**ਜਸਵੰਤ ਮੋਹਾਲੀ, ਪਰਵੀਨ ਸ਼ਰਮਾ**

ਸੈਕਟਰ ਦਸ ਡੀ.ਏ.ਵੀ. ਸਕੂਲ ਵਿੱਚ ਪੀ.ਜੀ.ਆਈ. ਵੱਲੋਂ ਇੱਕ ਸੈਮੀਨਾਰ ਕਰਾਇਆ ਜਾ ਰਿਹਾ ਸੀ। ਵਿਸ਼ਾ ਸੀ – ਦਿਮਾਗੀ ਮੌਤ ਤੋਂ ਬਾਅਦ ਅੰਗ-ਪ੍ਰਦਾਨ। ਸੱਤ-ਅੱਠ ਸੌ ਦੀ ਸਮਰੱਥਾ ਵਾਲਾ ਹਾਲ ਪੂਰਾ ਭਰਿਆ ਹੋਇਆ ਸੀ। ਮਕਸਦ ਸੀ ਲੋਕਾਂ ਨੂੰ ਦਿਮਾਗੀ ਮੌਤ ਤੋਂ ਬਾਅਦ ਅੰਗ ਪ੍ਰਦਾਨ ਪ੍ਰਤੀ ਜਾਗਰੂਕ ਕਰਨਾ। ਕੁੱਝ ਮਹੀਨੇ ਪਹਿਲਾਂ ਇੱਕ ਨੌਜਵਾਨ ਪਾਰਥ ਗਾਂਧੀ ਦੀ ਦਿਮਾਗੀ ਮੌਤ ਤੋਂ ਬਾਅਦ ਅੰਗ ਪ੍ਰਦਾਨ ਕਰਨ ਦਾ ਮੁਸ਼ਕਲ ਫੈਸਲਾ ਕਰਨ ਵਾਲੇ ਉਸ ਦੇ ਮਾਤਾ ਪਿਤਾ ਵੀ ਉਥੇ ਹਾਜ਼ਰ ਸਨ। ਜਿਸ ਰੋਗੀ ਦੇ ਗੁਰਦਾ ਲੱਗਿਆ ਸੀ, ਉਸਦੀ ਪਤਨੀ ਉੱਥੇ ਹਾਜ਼ਰ ਸੀ। ਇਸ ਸੈਮੀਨਾਰ ਤੋਂ ਬਾਅਦ ਅਸੀਂ ਅੰਗਪ੍ਰਦਾਨੀ ਉਸ ਨੌਜਵਾਨ ਦੇ ਮਾਤਾ-ਪਿਤਾ ਨੂੰ ਮਿਲਣ ਦਾ ਫੈਸਲਾ ਕੀਤਾ। ਸ੍ਰੀ ਸੰਜੇ ਗਾਂਧੀ ਅਤੇ ਉਨ੍ਹਾਂ ਦੀ ਪਤਨੀ ਨਾਲ ਹੋਈ ਗੱਲਬਾਤ ਦੇ ਅੰਸ਼ ਪਾਠਕਾਂ ਲਈ ਪੇਸ਼ ਹਨ –


ਪਾਰਥ ਗਾਂਧੀ

"ਛੇ ਮਾਰਚ ਰਾਤ ਦੀ ਗੱਲ ਹੈ। ਮੇਰਾ ਬੇਟਾ ਪਾਰਥ ਅਤੇ ਮੇਰਾ ਭਤੀਜਾ ਮੋਟਰ ਸਾਈਕਲ ਤੇ ਬਾਈ ਸੈਕਟਰ 'ਚੋਂ ਖਾਣਾ ਖਾ ਕੇ ਘਰ ਪਰਤ ਰਹੇ ਸਨ ਜਦੋਂ ਉਨ੍ਹਾਂ ਨੂੰ ਸਕੌਡਾ ਕਾਰ ਨੇ ਟੱਕਰ ਮਾਰ ਦਿੱਤੀ। ਬੇਟਾ ਪਿੱਛੇ ਬੈਠਾ ਹੋਇਆ ਸੀ। ਉੱਛਲ ਕੇ ਅੱਗੇ ਜਾ ਗਿਰਿਆ। ਸਾਨੂੰ ਤਾਂ ਰਾਤ ਨੂੰ ਪੁਲੀਸ ਦਾ ਫੋਨ ਆਇਆ ਕਿ ਤੁਹਾਡੇ ਬੇਟੇ ਦਾ ਐਕਸੀਡੈਂਟ ਹੋ ਗਿਆ ਹੈ। ਸੈਕਟਰ 32 ਦੇ ਹਸਪਤਾਲ ਦੋਨੋਂ ਦਾਖਲ ਹਨ। ਇਸ ਵਕਤ ਪਾਰਥ ਐਮ-ਟੈੱਕ ਕਰ ਰਿਹਾ ਸੀ। ਪਰਿਵਾਰ ਅਤੇ ਦੋਸਤਾਂ ਦਾ ਬਹੁਤ ਸਹਿਯੋਗੀ ਸੀ, ਬੜਾ ਸਬਰ-ਸੰਤੋਖ ਵਾਲਾ ਮੁੰਡਾ ਸੀ। ਹੈਲਮਟ ਦੀ ਕੋਤਾਹੀ ਨਹੀਂ ਸੀ ਕਰਦਾ। ਇਕ ਸੈਕਟਰ ਵੀ ਅੱਗੇ ਪਿੱਛੇ ਕਿਤੇ ਜਾਣਾ ਤਾਂ ਹੈਲਮਟ ਪਾ ਕੇ ਜਾਣਾ। ਹਾਦਸੇ ਵਾਲੇ ਦਿਨ ਵੀ ਹੈਲਮਟ ਪਾਇਆ ਹੋਇਆ ਸੀ। ਪਰ ਜਿਹੜੀ ਗੱਡੀ ਨੇ ਹਿੱਟ ਕੀਤਾ ਉਹ ਬਹੁਤ ਤੇਜ਼ ਰਫਤਾਰ ਸੀ। ਭਤੀਜਾ ਮੋਟਰ ਸਾਈਕਲ ਚਲਾ ਰਿਹਾ ਸੀ। ਉਹਦੀ ਲੱਤ ਦੀ ਹੱਡੀ ਟੁੱਟ ਗਈ। ਤਿੰਨ ਜਗ੍ਹਾ ਹੋਰ ਸੱਟਾਂ ਸਨ।"

"ਨਿਊਰੋ-ਸਰਜਨ ਡਾ. ਵਿਪਨ ਗੁਪਤਾ ਨੇ ਸਾਨੂੰ ਦੱਸਿਆ ਕਿ ਬੇਟੇ ਦੇ ਸਿਰ ਦੀ ਸੱਟ ਗਹਿਰੀ ਹੈ। ਹਾਲਤ ਗੰਭੀਰ ਹੈ। ਜੇਕਰ ਬਚਾਅ ਵੀ ਹੋ ਗਿਆ ਤਾਂ ਯਾਦਦਾਸ਼ਤ ਜਾ ਸਕਦੀ ਹੈ। ਜਿਵੇਂ ਕਿ ਸੁਣ ਰੱਖਿਆ ਸੀ ਕਿ ਪੁਰਾਣੀਆਂ ਤਸਵੀਰਾਂ ਆਦਿ ਦੇਖ ਕੇ ਯਾਦਦਾਸ਼ਤ ਵਾਪਸ ਆ ਜਾਂਦੀ ਹੈ। ਪਾਰਥ ਦੇ ਦੋਸਤਾਂ ਨੇ ਉਸਦੀਆਂ ਤਸਵੀਰਾਂ ਦੀ ਐਲਬਮ ਬਣਾ ਲਈ। ਤਕਰੀਬਨ ਸੱਤ ਦਿਨ ਬਾਅਦ ਚੌਦਾਂ ਮਾਰਚ ਨੂੰ ਡਾਕਟਰਾਂ ਨੇ ਉਸਦੇ ਦਿਮਾਗ ਦੇ ਪੂਰੇ ਤੌਰ ਤੇ ਖਤਮ ਹੋ ਜਾਣ ਬਾਰੇ ਦੱਸ ਦਿੱਤਾ। ਹਾਲਾਂਕਿ ਉਸਦੀ ਧੜਕਣ ਚੱਲ ਰਹੀ ਸੀ ਅਤੇ ਉਹ ਸਾਹ ਲੈ ਰਿਹਾ ਸੀ। ਦਿਮਾਗੀ ਮੌਤ ਬਾਰੇ ਮੈਂ ਪਹਿਲੀ ਵਾਰ ਸੁਣ ਰਿਹਾ ਸੀ। ਡਾਕਟਰਾਂ ਨੇ ਮੈਨੂੰ ਕਿਹਾ, "ਬਾਕੀ ਸਰੀਰ ਹਫ਼ਤਾ, ਮਹੀਨਾ ਕਦੋਂ ਤੱਕ ਕੰਮ ਕਰਦਾ ਰਹੇਗਾ, ਕੁੱਝ ਕਿਹਾ ਨਹੀਂ ਜਾ ਸਕਦਾ। ਪਰ ਇਹ ਕਦੇ ਅੱਖਾਂ ਨਹੀਂ ਖੋਲ੍ਹੇਗਾ, ਬੋਲ ਨਹੀਂ ਸਕੇਗਾ। ਪਰ ਜੇ ਤੁਸੀਂ ਚਾਹੋ ਤਾਂ ਇਸਦੇ ਅੰਗ ਗੁਰਦੇ, ਦਿਲ, ਅੱਖਾਂ ਆਦਿ ਲੋੜਵੰਦਾਂ ਦੇ ਲਾਈਆਂ ਜਾ ਸਕਦੀਆਂ ਹਨ।" ਬੜੀ ਮੁਸ਼ਕਲ ਦੀ ਘੜੀ ਸੀ। ਇੰਨੇ ਭਾਵੁਕਤਾ ਭਰੇ ਪਲਾਂ ਵਿੱਚ ਅਜਿਹਾ ਫੈਸਲਾ ਕਰਨਾ। ਰਿਸ਼ਤੇਦਾਰਾਂ ਦਾ ਫੈਸਲਾ ਵੀ ਦੋਚਿੱਤੀ ਵਧਾਉਣ ਵਾਲਾ ਹੀ ਸੀ। ਕੁੱਝ ਵਿਰੋਧ ਵੀ ਕਰ ਰਹੇ ਸਨ। ਫੈਸਲਾ ਕਰਨਾ ਮੁਸ਼ਕਲ ਹੁੰਦਾ ਹੈ, ਪਰ ਅੱਛੇ ਲੋਕਾਂ ਦਾ ਸਾਥ ਮਿਲ ਜਾਏ ਤਾਂ ਫੈਸਲਾ ਕਰਨਾ ਅਸਾਨ ਹੋ ਜਾਂਦੈ। ਅਜਿਹੇ ਹਾਲਤਾਂ ਵਿੱਚ ਮੈਨੂੰ ਫੈਸਲਾ ਲੈਣ ਲਈ ਮੇਰੇ ਦਫਤਰ ਦੇ ਐਮ.ਡੀ. ਨੇ ਬਹੁਤ ਸਹਾਇਤਾ ਕੀਤੀ। ਇਹ ਅੰਧ-ਵਿਸ਼ਵਾਸ ਕਿ ਜੇ ਇਸ ਜਨਮ ਵਿੱਚ ਅੱਖਾਂ ਦੇ ਦਿੱਤੀਆਂ ਤਾਂ ਅਗਲੇ ਜਨਮ ਵਿੱਚ ਅੱਖਾਂ ਨਹੀਂ ਹੋਣਗੀਆਂ, ਜਾਂ ਕਿਡਨੀ ਜਾਂ ਲਿਵਰ ਦੇ ਦਿੱਤਾ ਤਾਂ ਅਗਲੇ ਜਨਮ

ਵਿੱਚ ਉਹ ਅੰਗ ਨਹੀਂ ਹੋਏਗਾ, ਇਹ ਵੀ ਫੈਸਲਾ ਲੈਣ ਤੋਂ ਰੋਕਦਾ ਹੈ। ਸਾਡੇ ਦੁਆਰਾ ਬੇਟੇ ਦੇ ਅੰਗ ਦਾਨ ਕਰਨ ਲਈ ਹਾਂ ਕਹਿਣ ਤੇ ਉਸਨੂੰ ਸੈਕਟਰ 32 ਤੋਂ ਪੀ. ਜੀ.ਆਈ. ਸ਼ਿਫਟ ਕਰ ਦਿੱਤਾ। ਡਾਕਟਰਾਂ ਦੀ ਟੀਮ ਕਈ ਟੈਸਟ ਕਰਕੇ ਇਸ ਸਿੱਟੇ ਤੇ ਪਹੁੰਚੀ ਕਿ ਦਿਮਾਗ ਪੂਰੀ ਤਰ੍ਹਾਂ ਖਤਮ ਹੋ ਚੁਕਾ ਹੈ। ਕੁੱਝ ਘੰਟੇ ਬਾਅਦ ਉਹੀ ਟੈਸਟ ਅਲੱਗ ਟੀਮ ਦੁਆਰਾ ਫਿਰ ਦੁਹਰਾਏ ਜਾਂਦੇ ਹਨ ਤਾਂ ਕਿ ਫੈਸਲੇ ਦੇ ਠੀਕ ਹੋਣ ਦੀ ਪੂਰਨ ਤਸੱਲੀ ਹੋ ਜਾਵੇ। ਡਾਕਟਰਾਂ ਨੇ ਕਾਗਜ਼ੀ ਰਸਮਾਂ ਪੂਰੀਆਂ ਕਰਕੇ ਅਪਰੇਸ਼ਨ ਦੀ ਤਿਆਰੀ ਸ਼ੁਰੂ ਕਰ ਦਿੱਤੀ। ਦਰਅਸਲ ਅੰਗਾਂ ਨੂੰ ਕੱਢਣ ਤੇ ਲਾਉਣ ਵਿੱਚ ਜਿਆਦਾ ਸਮਾਂ ਨਹੀਂ ਪੈ ਸਕਦਾ। ਅੰਗਾਂ ਨੂੰ ਜਿੰਨੀ ਜਲਦੀ ਹੋ ਸਕੇ ਲਗਾਇਆ ਜਾਣਾ ਹੁੰਦਾ ਹੈ। ਬਹੁਤ ਸਾਵਧਾਨੀ ਵਰਤੀ ਜਾਂਦੀ ਹੈ ਕਿ ਕਿਤੇ ਕੋਈ ਅੰਗ ਖਰਾਬ ਜਾਂ ਅਣਵਰਤਿਆ ਨਾ ਰਹਿ ਜਾਵੇ। ਕੋਆਰਡੀਨੇਟਰ ਨੇ ਅੰਗਾਂ ਦੇ ਲੋੜਵੰਦਾਂ ਨਾਲ ਸੰਪਰਕ ਕੀਤਾ ਪਰ ਏਨੀ ਛੇਤੀ ਲਿਵਰ ਦਾ ਅਪਰੇਸ਼ਨ ਕਰਾਉਣ ਲਈ ਕੋਈ ਸਹਿਮਤ ਨਾ ਹੋਇਆ। ਦਿੱਲੀ ਦੇ ਏਅਰ ਫੋਰਸ ਦੇ ਹਸਪਤਾਲ ਵਿੱਚ ਹਵਾਈ ਸੈਨਾ ਦਾ ਹਵਾਲਦਾਰ ਪੀ.ਕੇ.ਜੇ. ਸਿੰਘ ਦਾਖਲ ਸੀ, ਜਿਸ ਨੂੰ ਲਿਵਰ ਦੀ ਜ਼ਰੂਰਤ ਸੀ। ਹਵਾਈ ਸੈਨਾ ਦੇ ਏਅਰ ਚੀਫ ਮਾਰਸ਼ਲ ਐਨ.ਏ.ਕੇ. ਬ੍ਰਾਊਨ ਦੇ ਹੁਕਮਾਂ ਨਾਲ ਸੈਨਾ ਦਾ ਜਹਾਜ ਚੰਡੀਗੜ੍ਹ ਪਹੁੰਚ ਗਿਆ। ਡਾਕਟਰਾਂ ਦੀ ਟੀਮ ਦੀ ਅਗਵਾਈ ਵਿੱਚ ਪਾਰਥ ਦਾ ਦਿਲ ਤੇ ਜਿਗਰ ਦਿੱਲੀ ਲਿਜਾਇਆ ਗਿਆ। ਦਿਲ, ਦਿੱਲੀ ਦੇ ਏਮਜ਼ ਹਸਪਤਾਲ ਵਿੱਚ ਦਾਖਲ ਕਿਸੇ ਲੋੜਵੰਦ ਨੂੰ ਲਾਇਆ ਗਿਆ। ਉਂਝ ਅੰਗ ਪ੍ਰਾਪਤ ਕਰਨ ਵਾਲਿਆਂ ਦੇ ਨਾਂ ਗੁਪਤ ਰੱਖੇ ਜਾਂਦੇ ਹਨ। ਨਾਂ ਗੁਪਤ ਰੱਖਣ ਦਾ ਕਾਰਣ ਭਾਵੁਕਤਾ ਵੀ ਹੈ, ਕਾਨੂੰਨੀ ਵੀ ਤੇ ਲਾਲਚ ਆਦਿ ਵੀ। ਪਰ ਸੁਖਵੀਰ ਸਿੰਘ (ਜਿਸਦੇ ਇੱਕ ਕਿਡਨੀ ਲਾਈ ਗਈ) ਦੀ ਪਤਨੀ ਨੇ ਪੀ.ਜੀ.ਆਈ. ਵਿੱਚ ਹੋਈ ਦਿਮਾਗੀ ਮੌਤ ਵਾਲੇ ਬੰਦੇ ਦਾ ਪਤਾ ਕਰਦਿਆਂ-ਕਰਦਿਆਂ ਸਾਨੂੰ ਲੱਭ ਲਿਆ। ਅੰਗ ਲੈਣ ਅਤੇ ਲੋੜਵੰਦਾਂ ਨੂੰ ਲਾਉਣ ਵਿੱਚ ਪੈਸੇ ਅਤੇ ਕਿਸੇ ਤਰ੍ਹਾਂ ਦੀ ਸਿਫਾਰਸ਼ ਆਦਿ ਦਾ ਉੱਕਾ ਹੀ ਦਖਲ ਨਹੀਂ ਸੀ। ਸਭ ਕੁੱਝ ਪੂਰੀ ਤਰ੍ਹਾਂ ਪਾਰਦਰਸ਼ੀ ਹੋਇਆ। ਲਿਵਰ ਕਈ ਲੋੜਵੰਦਾਂ ਨੂੰ ਲਾਇਆ ਜਾ ਸਕਦਾ ਹੈ। ਦੂਸਰੀ ਕਿਡਨੀ ਜਿਸ ਜ਼ਰੂਰਤਮੰਦ ਨੂੰ ਲਾਈ ਗਈ ਇਹ ਮੌਕਾ ਮੇਲ ਹੀ ਸਮਝੋ ਕਿ ਉਹ ਸਾਡੇ ਗੁਆਂਢੀਆਂ ਦਾ ਰਿਸ਼ਤੇਦਾਰ ਹੀ ਹੈ। ਦੋਵੇਂ ਅੱਖਾਂ ਦੋ ਲੋੜਵੰਦਾਂ ਨੂੰ ਲਾਈਆਂ ਗਈਆਂ। ਇਸੇ ਤਰ੍ਹਾਂ ਬਲੱਡ-ਵੈਸਲਜ਼ ਟਰਾਂਸਪਲਾਂਟ ਕੀਤੇ ਗਏ।"

"ਡਾਕਟਰ ਨੇ ਹੀ ਮੈਨੂੰ ਇਕ ਹੋਰ ਗੱਲ ਦੱਸੀ ਕਿ ਯੋਰਪੀਅਨ ਜਾਂ ਅਮਰੀਕਨ ਦੇਸ਼ਾਂ ਵਿੱਚ ਜੇ ਕਿਸੇ ਵਿਅਕਤੀ ਦੀ ਦਿਮਾਗੀ ਮੌਤ ਹੋ ਜਾਂਦੀ ਹੈ ਤਾਂ ਉਹ ਪੁੱਛਦੇ ਹਨ ਕਿ ਤੁਸੀਂ ਅੰਗਪ੍ਰਦਾਨ ਕਰਨੇ ਹਨ? ਜੇ ਨਹੀਂ ਤਾਂ ਉਹ ਤੁਰੰਤ ਵੈਂਟੀਲੇਟਰ ਵਗੈਰਾ ਉਤਾਰ ਕਿ ਮਰੀਜ਼ ਤੁਹਾਡੇ ਹਵਾਲੇ ਕਰ ਦਿੰਦੇ ਹਨ। ਪਰ ਭਾਰਤ ਵਿੱਚ ਜਦੋਂ ਤੱਕ ਸਾਹ ਚੱਲ ਰਹੇ ਹੁੰਦੇ ਹਨ ਉਸਨੂੰ 'ਜ਼ਿੰਦਾ ਰੱਖਣਾ' ਪੈਂਦਾ ਹੈ। ਸਰੀਰ ਪ੍ਰਦਾਨ ਦਾ ਫੈਸਲਾ ਮੁਕਾਬਲਤਨ ਇਸਲਈ ਸੌਖਾ ਹੋ ਜਾਂਦਾ ਹੈ ਕਿਉਂਕਿ ਉਸ ਕੇਸ ਵਿੱਚ ਵਿਅਕਤੀ ਮਰ ਚੁੱਕਾ ਹੁੰਦਾ ਹੈ। ਦਿਮਾਗੀ ਮੌਤ ਬਾਅਦ ਅੰਗ ਪ੍ਰਦਾਨ ਦੇ ਫੈਸਲੇ ਵਿੱਚ ਇਹੀ ਅੜਚਨ ਹੈ ਕਿ ਇਥੇ ਸਾਹ ਚੱਲ ਰਿਹਾ ਹੁੰਦਾ ਹੈ। ਕਿਵੇਂ ਕਹਿ ਦੇਈਏ ਕਿ ਇਸਨੂੰ ਖਤਮ ਕਰ ਦਿਉ। ਸੋ ਪੂਜਾ-ਪਾਠ, ਓਹੜ-ਪੋਹੜ ਦੀਆਂ ਸਲਾਹਾਂ ਸ਼ੁਰੂ ਹੋ ਜਾਂਦੀਆਂ ਹਨ। ਦਿਮਾਗੀ ਮੌਤ ਦੀ ਕਾਗਜ਼ੀ ਜਾਂ ਡਾਕਟਰੀ ਪ੍ਰੀਭਾਸ਼ਾ ਹੋਰ ਗੱਲ ਹੈ, ਅੰਗਪ੍ਰਦਾਨ ਦਾ ਫੈਸਲਾ ਕਰਨ ਲਈ ਤਿਆਰ ਹੋਣਾ ਹੋਰ ਗੱਲ ਹੈ। ਮਰਣ ਤੋਂ ਬਾਅਦ ਜ਼ਿੰਦਗੀ ਦੀ ਗੱਲ ਸਦੀਆਂ ਤੋਂ ਸਾਡੇ ਦਿਮਾਗਾਂ ਵਿੱਚ ਕੁੱਟ ਕੁੱਟ ਕੇ ਭਰੀ ਹੋਈ ਹੈ। ਇਹ ਸਭ ਗੱਲਾਂ ਅੰਗਪ੍ਰਦਾਨ ਕਰਨ ਦੇ ਮਹੱਤਵਪੂਰਣ ਫੈਸਲੇ ਵਿੱਚ ਅੜਚਨ ਬਣਦੀਆਂ ਹਨ।"

ਇਸ ਸਾਰੀ ਗੱਲਬਾਤ ਕਰਦਿਆਂ ਉਨ੍ਹਾਂ ਨੂੰ ਬੇਟੇ ਦੀ ਬੇਵਕਤ ਮੌਤ ਦੇ ਦੁੱਖ 'ਚੋਂ ਵਾਰ-ਵਾਰ ਗੁਜ਼ਰਨਾ ਪਿਆ। ਪਾਰਥ ਦੇ ਮਾਤਾ-ਪਿਤਾ ਕਈ ਵਾਰ ਭਾਵੁਕ ਹੋਏ, ਅੱਖਾਂ ਭਰ ਆਈਆਂ। ਕਈ ਵਾਰ ਵੱਜੀ ਮੋਬਾਈਲ ਫ਼ੋਨ ਦੀ ਘੰਟੀ ਉਨ੍ਹਾਂ ਬੇਧਿਆਨ ਕਰ ਦਿੱਤੀ। ਧੰਨਵਾਦ ਕਰਦਿਆਂ ਉੱਠੇ ਤਾਂ ਸਾਡੇ ਮਨ ਵੀ ਭਰੇ ਹੋਏ ਸਨ।

ਦਿਮਾਗੀ ਮੌਤ ਬਾਰੇ ਕੁੱਝ ਗੱਲਾਂ ਸਿਰਫ ਮਾਹਰ ਡਾਕਟਰ ਹੀ ਦੱਸ ਸਕਦਾ ਸੀ। ਡਾਕਟਰ ਵਿਪਨ ਗੁਪਤਾ ਨਿਊਰੋ ਸਰਜਨ ਜਿੰਨ੍ਹਾਂ ਨੇ ਪਾਰਥ ਦੇ ਸਿਰ ਦਾ ਆਪ੍ਰੇਸ਼ਨ ਕੀਤਾ ਨਾਲ ਹੋਈ ਗੱਲਬਾਤ ਦੇ ਅੰਸ਼ :

**ਸੁਆਲ :** ਆਮ ਮੌਤ ਤੇ ਦਿਮਾਗੀ ਮੌਤ ਵਿੱਚ ਕੀ ਫਰਕ ਹੈ?

**ਡਾ. ਵਿਪਨ** : ਆਮ ਮੌਤ ਵਿੱਚ ਕੀ ਹੁੰਦਾ ਕਿ ਜਦੋਂ ਕਿਸੇ ਦਾ ਦਿਲ ਰੁਕ ਜਾਂਦਾ, ਧੜਕਣ ਬੰਦ ਹੋਗੀ ਅਸੀਂ ਮੰਨ ਲੈਂਦੇ ਹਾਂ ਕਿ ਇਹ ਬੰਦਾ ਮਰ ਗਿਆ। ਪਰ ਦਿਮਾਗੀ ਮੌਤ 'ਚ ਕੀ ਹੁੰਦਾ, ਉਸਦੇ ਬਾਕੀ ਅੰਗ ਸਹੀ ਕੰਮ ਕਰਦੇ ਰਹਿੰਦੇ ਹਨ, ਸਿਰਫ ਦਿਮਾਗ ਕੰਮ ਕਰਨਾ ਬੰਦ ਕਰ ਦਿੰਦਾ ਪਰ ਮਰੀਜ਼ ਨੂੰ ਸਾਹ ਨਹੀਂ ਆਏਗਾ। ਸਾਹ ਨੂੰ ਦਿਮਾਗ ਕੰਟਰੋਲ ਕਰਦਾ। ਪਰ ਦਿਮਾਗੀ ਮੌਤ ਵਾਲਾ ਬੰਦਾ ਅਸਲ ਵਿੱਚ ਮਰਿਆ ਹੋਇਆ ਹੀ ਹੁੰਦਾ, ਉਸ ਦੇ ਜਿਉਂਦੇ ਹੋਣ ਦੀ ਸੰਭਾਵਨਾ ਬਿਲਕੁਲ ਵੀ ਨਹੀਂ ਹੁੰਦੀ। ਇਸ ਤਰ੍ਹਾਂ ਜੇਕਰ ਕਿਸੇ ਬੰਦੇ ਦਾ ਦਿਮਾਗ ਬਿਲਕੁਲ ਕੰਮ ਕਰਨਾ ਬੰਦ ਕਰ ਦੇਵੇ ਤਾਂ ਅਸੀਂ ਉਸਨੂੰ ਦਿਮਾਗੀ-ਮ੍ਰਿਤ ਕਹਿੰਦੇ ਹਾਂ ਪਰ ਮਰਿਆ ਹੋਇਆ ਨਹੀਂ ਕਹਿੰਦੇ ਕਿਉਂਕਿ ਉਸਦਾ ਦਿਲ ਕੰਮ ਕਰ ਰਿਹਾ, ਉਸ ਦੀਆਂ ਕਿਡਨੀਆਂ ਕੰਮ ਕਰ ਰਹੀਆਂ, ਅੰਤੜੀਆਂ ਕੰਮ ਕਰ ਰਹੀਆਂ, ਖੂਨ ਦਾ ਦੌਰਾ ਚਲਦਾ ਰਹਿੰਦਾ ਕਿਉਂਕਿ ਦਿਲ ਧੜਕ ਰਿਹਾ। ਚਮੜੀ ਠੀਕ ਰਹਿੰਦੀ। ਜੇਕਰ ਉਸਦੇ ਅੰਦਰ ਖਾਣਾ ਜਾਂਦਾ ਰਹੇਗਾ ਤਾਂ ਹਜ਼ਮ ਹੁੰਦਾ ਰਹੇਗਾ। ਪਰ ਇਸਦਾ ਕੋਈ ਮਤਲਬ ਨਹੀਂ ਹੈ। ਉਸਨੂੰ ਵੈਂਟੀਲੇਟਰ ਤੇ ਹੀ ਰੱਖਣਾ ਪਏਗਾ। ਉਸਨੂੰ ਆਪਣੇ ਆਲੇ ਦੁਆਲੇ ਕੀ ਹੋ ਰਿਹਾ ਕੁੱਝ ਪਤਾ ਨਹੀਂ ਹੁੰਦਾ। ਆਪ ਸਾਹ ਲੈਣ ਦੀ ਕੋਈ ਕੋਸ਼ਿਸ਼ ਨਹੀਂ ਹੁੰਦੀ। ਪੁਤਲੀਆਂ ਕੋਈ ਕਿਰਿਆ/ਪ੍ਰਤੀਕਿਰਿਆ ਨਹੀਂ ਕਰਦੀਆਂ। ਜੇ ਉਸਦੀ ਈ.ਈ.ਜੀ. ਕਰੀਏ ਤਾਂ ਕੋਈ ਐਕਟੀਵਿਟੀ ਨਜ਼ਰ ਨਹੀਂ ਆਏਗੀ। ਸਿੱਧੀ ਲਕੀਰ ਨਜ਼ਰ ਆਏਗੀ। ਇਕ ਲਾਈਨ ਵਿੱਚ ਗੱਲ ਮੁਕਾਉਣੀ ਹੋਏ ਤਾਂ ਅਸੀਂ ਕਹਿ ਸਕਦੇ ਹਾਂ ਕਿ ਦਿਮਾਗੀ ਮੌਤ ਵਾਲਾ ਬੰਦਾ ਮਰਿਆ ਹੋਇਆ ਹੀ ਹੁੰਦਾ ਪਰ ਉਸਦਾ ਦਿਲ ਧੜਕਦਾ ਰਹਿੰਦਾ।

**ਸੁਆਲ** : ਕੀ ਅਸੀਂ ਅਜਿਹੇ ਦਿਮਾਗੀ ਮੌਤ ਵਾਲੇ ਬੰਦੇ ਨੂੰ ਮਰਿਆ ਹੋਇਆ ਘੋਸ਼ਿਤ ਕਰ ਸਕਦੇ ਹਾਂ, ਕਿ ਉਹਦਾ ਵੈਂਟੀਲੇਟਰ ਉਤਾਰ ਦਿੱਤਾ ਜਾਵੇ, ਤੇ ਇਲਾਜ ਬੰਦ ਕਰ ਦਿੱਤਾ ਜਾਵੇ?

**ਡਾ. ਵਿਪਨ** - ਨਹੀਂ, ਭਾਰਤੀ ਕਾਨੂੰਨ ਮੁਤਾਬਕ ਅਸੀਂ ਉਸਦਾ ਵੈਂਟੀਲੇਟਰ ਨਹੀਂ ਉਤਾਰ ਸਕਦੇ। ਅਸੀਂ ਉਸਦਾ ਆਪ ਇਲਾਜ ਬੰਦ ਨਹੀਂ ਕਰ ਸਕਦੇ। ਪਰ ਅਸੀਂ ਸਾਰੀ ਹਾਲਤ ਬਾਰੇ ਪ੍ਰਵਾਰ ਨੂੰ ਦੱਸ ਦਿੰਦੇ ਹਾਂ। ਆਮ ਮੌਤ ਮਰਨ ਵਾਲੇ ਦੇ ਮੁਕਾਬਲੇ ਦਿਮਾਗੀ ਮੌਤ ਵਾਲੇ ਬੰਦੇ ਕੋਲ ਬਹੁਤ ਸਾਰੀਆਂ ਜ਼ਿੰਦਗੀਆਂ ਬਚਾ ਲੈਣ ਦਾ ਮੌਕਾ ਹੁੰਦਾ ਹੈ। ਅਸੀਂ ਪ੍ਰਵਾਰ ਨੂੰ ਇਸ ਮੌਕੇ ਠੀਕ ਫੈਸਲਾ ਲੈਣ ਲਈ ਪ੍ਰੇਰਿਤ ਕਰਦੇ ਹਾਂ। ਬਹੁਤ ਸਾਰੇ ਦੇਸ਼ਾਂ ਵਿੱਚ ਦਿਮਾਗੀ ਮੌਤ ਵਾਲੇ ਬੰਦੇ ਨੂੰ ਮਰ ਚੁੱਕਾ ਹੀ ਲਿਆ ਜਾਂਦਾ ਹੈ। ਜੇਕਰ ਉਸਦੇ ਪ੍ਰਵਾਰ ਵਾਲੇ ਅੰਗਪ੍ਰਦਾਨ ਬਾਰੇ ਹਾਂ ਕਰਦੇ ਹਨ ਤਾਂ ਠੀਕ ਨਹੀਂ ਤਾਂ ਇਲਾਜ ਬੰਦ ਕਰ ਦਿੱਤਾ ਜਾਂਦਾ ਹੈ।

ਦਿਮਾਗੀ ਮੌਤ ਵਾਲੇ ਕਈ ਕੇਸ ਅਜਿਹੇ ਵੀ ਹੁੰਦੇ ਹਨ ਜੋ ਅੰਗ ਦੇਣ ਦੇ ਯੋਗ ਨਹੀਂ ਹੁੰਦੇ। ਜੇਕਰ ਕੋਈ ਇੰਨਫੈਕਸ਼ਨ ਸ਼ਰੀਰ ਵਿੱਚ ਫੈਲਿਆ ਹੋਇਆ ਹੈ, ਉਸ ਕੇਸ ਵਿੱਚ ਅੰਗ ਨਹੀਂ ਲਾਏ ਜਾ ਸਕਦੇ।

**ਸੁਆਲ** : ਕਿੰਨ੍ਹੇ ਅੰਗ ਕਿਸੇ ਲੋੜਵੰਦਾਂ ਨੂੰ ਲਾਏ ਜਾ ਸਕਦੇ ਐ?

**ਡਾ. ਵਿਪਨ** - ਚੌਂਤੀ ਪੈਂਤੀ ਅੰਗ ਟਰਾਂਸਪਲਾਂਟ ਹੋ ਸਕਦੇ ਐ। ਪਰ ਜ਼ਿਆਦਾ ਕੇਸਾਂ ਵਿੱਚ ਅੱਖਾਂ, ਕਿਡਨੀਆਂ, ਦਿਲ, ਲਿਵਰ ਲੱਗ ਸਕਦਾ। ਆਂਤੜੀਆਂ, ਚਮੜੀ, ਹੱਡੀਆਂ, ਬਲੱਡ-ਵੈਸਲਜ਼ ਵਗੈਰਾ ਵੀ ਕੰਮ ਆ ਜਾਂਦੇ ਹਨ। ਪਰ ਦਿਮਾਗ ਨਹੀਂ ਬਦਲਿਆ ਜਾ ਸਕਦਾ।

**ਸੁਆਲ** - ਕੋਈ ਮਰੀਜ਼ ਦਿਮਾਗੀ ਤੌਰ ਤੇ ਠੀਕ ਨਾ ਹੋਣ ਵਾਲੀ ਹਾਲਤ ਵਿੱਚ ਯਾਨਿ ਦਿਮਾਗੀ ਤੌਰ ਤੇ ਮਰ ਚੁੱਕਾ ਹੈ, ਇਸਦਾ ਫੈਸਲਾ ਕਿਵੇਂ ਕੀਤਾ ਜਾਂਦਾ ਹੈ?

**ਡਾ. ਵਿਪਨ** - ਦਿਮਾਗੀ ਮੌਤ ਹੋਣ ਦਾ ਫੈਸਲਾ ਇਕ ਡਾਕਟਰ ਹੀ ਨਹੀਂ ਕਰਦਾ। ਉਹਦੇ ਵਾਸਤੇ ਅੰਤਰਰਾਸ਼ਟਰੀ ਪੱਧਰ ਤੇ ਨਿਰਧਾਰਤ ਸਿਸਟਮ/ਨਿਯਮ ਹਨ। ਦਿਮਾਗੀ ਮੌਤ ਐਲਾਨਣ ਤੋਂ ਪਹਿਲਾਂ ਇਹ ਦੇਖਿਆ ਜਾਂਦਾ ਕਿ ਕੀ ਬੰਦੇ ਦਾ ਖੂਨ ਦਾ ਦਬਾਅ, ਤੇ ਤਾਪਮਾਨ ਠੀਕ ਹੈ। ਜੇਕਰ ਮਰੀਜ਼ ਦਾ ਤਾਪਮਾਨ ਕਾਫੀ ਘੱਟ ਹੋ ਜਾਵੇ ਉਸ ਹਾਲਤ ਵਿੱਚ ਵੀ ਮਰੀਜ਼ ਦੀ ਦਿਮਾਗੀ ਸਰਗਰਮੀ ਬੰਦ ਹੋਣ ਵਰਗੇ ਲੱਛਣ ਸਾਹਮਣੇ ਆਉਂਦੇ ਨੇ, ਪਰ ਉਸ ਹਾਲਤ ਵਿੱਚ ਉਹ ਬਰੇਨ-ਡੈੱਡ ਨਹੀਂ ਹੈ। ਜਾਂ ਉਹਦੇ ਸ਼ਰੀਰ ਵਿੱਚ ਕੋਈ ਦਵਾਈ ਤਾਂ ਨਹੀਂ ਜਿਹਦੇ ਕਰਕੇ ਉਹ ਦਿਮਾਗੀ ਮ੍ਰਿਤਕ ਬੰਦੇ ਵਾਂਗ ਲੱਗ

ਰਿਹਾ ਹੈ। ਸੋਡੀਅਮ, ਪੋਟਾਸ਼ੀਅਮ ਵਗੈਰਾ ਦਾ ਲੈਵਲ ਠੀਕ ਹੈ। ਫਿਰ ਡਾਕਟਰਾਂ ਦੀਆਂ ਦੋ ਟੀਮਾਂ ਅਲੱਗ-ਅਲੱਗ ਟੈਸਟ ਕਰਦੀਆਂ ਹਨ, ਇਹ ਦੇਖਣ ਲਈ ਕਿ ਦਿਮਾਗ ਵਿੱਚ ਕੋਈ ਸਰਗਰਮੀ ਹੈ ਜਾਂ ਨਹੀਂ। ਦੋਵੇਂ ਟੀਮਾਂ ਨੂੰ ਦੂਜੀ ਟੀਮ ਦੇ ਕੀਤੇ ਟੈਸਟਾਂ ਬਾਰੇ ਕੋਈ ਜਾਣਕਾਰੀ ਨਹੀਂ ਹੁੰਦੀ। ਇਹ ਟੈਸਟਾਂ ਵਿੱਚ ਤਕਰੀਬਨ ਬਾਰਾਂ ਘੰਟੇ ਦਾ ਵਕਫਾ ਹੁੰਦਾ। ਇੰਨ੍ਹਾਂ ਟੈਸਟਾਂ ਵਿੱਚ ਅੱਖਾਂ ਦੀਆਂ ਪੁਤਲੀਆਂ, ਕੰਨਾਂ ਵਿੱਚ ਗਰਮ-ਠੰਡੇ ਦਾ ਪ੍ਰਭਾਵ, ਵੈਂਟੀਲੇਟਰ ਕੁੱਝ ਸਮੇਂ ਲਈ ਹਟਾ ਕੇ ਦੇਖਣਾ ਕਿ ਕੀ ਉਹ ਖ਼ੁਦ ਕੋਈ ਸਾਂਹ ਲੈਣ ਲਈ ਕੋਸ਼ਿਸ਼ ਕਰਦਾ, ਜਾਂ ਕੋਈ ਹਿਚਕੀ ਵਗੈਰਾ ਲੈਂਦਾ। ਇਹ ਦੋਵੇਂ ਟੀਮਾਂ ਜੇਕਰ ਆਪਣੇ ਟੈਸਟਾਂ ਤੋਂ ਬਾਅਦ ਇਸ ਸਿੱਟੇ ਤੇ ਪਹੁੰਚਦੀਆਂ ਹਨ ਕਿ ਮਰੀਜ਼ ਦਿਮਾਗੀ ਤੌਰ ਤੇ ਖਤਮ ਹੋ ਚੁੱਕਾ ਤਾਂ ਉਸਨੂੰ ਦਿਮਾਗੀ ਮ੍ਰਿਤ ਘੋਸ਼ਿਤ ਕਰ ਦਿੱਤਾ ਜਾਂਦਾ ਹੈ।

**ਸੁਆਲ** - ਦਿਮਾਗੀ ਮੌਤ ਤੋਂ ਬਾਅਦ ਅੰਗਪ੍ਰਦਾਨ ਕਰਨ ਦਾ ਫੈਸਲਾ ਲੈਣ ਵਿੱਚ ਮੁਸ਼ਕਲ ਕਿਉਂ ਹੁੰਦੀ ਹੈ?

**ਡਾ. ਵਿਪਨ** - ਅੰਗਪ੍ਰਦਾਨ ਲਈ ਸਭ ਤੋਂ ਵੱਡੀ ਅੜਚਨ/ਅੜਿੱਕਾ ਇਹ ਸੋਚ ਹੈ ਕਿ ਜੇ ਇਸ ਜਨਮ ਵਿੱਚ ਅੰਗਪ੍ਰਦਾਨ ਕਰ ਦਿੱਤਾ ਤਾਂ ਅਗਲੇ ਜਨਮ ਵਿੱਚ ਇਹ ਬੱਚਾ ਅਪਾਹਜ ਪੈਦਾ ਹੋਏਗਾ। ਕਈ ਇਹ ਵੀ ਸੋਚਦੇ ਹਨ ਕਿ ਮੌਤ ਇੰਝ ਹੀ ਲਿਖੀ ਹੈ ਤਾਂ ਇੰਝ ਹੀ ਕਬੂਲ ਹੈ। ਜਾਂ ਇਹ ਵੀ ਕਿ ਜਿੰਨੇ ਸਾਹ ਲਿਖੇ ਨੇ ਉਨ੍ਹੇ ਭੋਗਕੇ ਹੀ ਮਰਨਾ, ਫਿਰ ਅਸੀਂ ਕੌਣ ਹੁੰਦੇ ਹਾਂ ਪਹਿਲਾਂ ਫੈਸਲਾ ਕਰਨ ਵਾਲੇ। ਦੂਸਰਾ ਕਾਰਣ ਕਿਤੇ ਨਾ ਕਿਤੇ ਡਾਕਟਰ ਦੇ ਦਿਮਾਗੀ ਮੌਤ ਦੇ ਲਏ ਫੈਸਲੇ ਪ੍ਰਤੀ ਅਸ਼ੰਕਾ ਵੀ ਹੁੰਦੀ ਹੈ। ਉਸਦੇ ਜਿਉਂਦੇ ਹੋ ਸਕਣ ਦੀ ਆਸ ਵੀ ਫੈਸਲਾ ਲੈਣ ਵਿੱਚ ਰੋਕ ਬਣਦੀ ਹੈ।

**ਸੁਆਲ** : ਆਮ ਲੋਕਾਂ ਨੂੰ ਅੰਗਪ੍ਰਦਾਨ ਕਰਨ ਲਈ ਪ੍ਰੇਰਿਤ ਕਰਨ ਲਈ ਕੀ ਕਰਨਾ ਚਾਹੀਦਾ?

**ਡਾ. ਵਿਪਨ** - ਇੱਕ ਤਾਂ ਤੁਸੀਂ ਕਰ ਹੀ ਰਹੇ ਹੋ ਕਿ ਜਿਹੜੇ ਲੋਕ ਪਹਿਲਾਂ ਅੰਗਪ੍ਰਦਾਨ ਕਰਨ ਦਾ ਇਹ ਕੰਮ ਕਰ ਚੁੱਕੇ ਨੇ ਲੋਕਾਂ ਨੂੰ ਉਸਤੋਂ ਜਾਣੂ ਕਰਾਇਆ ਜਾਵੇ। ਮੇਰੇ ਮੁਤਾਬਕ ਜੋ ਪਰਿਵਾਰ ਅੰਗਪ੍ਰਦਾਨ ਕਰਨ ਦਾ ਫੈਸਲਾ ਲੈਂਦਾ, ਉਸ ਪਰਿਵਾਰ ਦਾ ਕਾਰਡ ਬਣ ਜਾਣਾ ਚਾਹੀਦਾ। ਉਸ ਪਰਿਵਾਰ ਨੂੰ ਜੇਕਰ ਮੁਫਤ ਨਹੀਂ ਤਾਂ ਘੱਟੋ ਘੱਟ ਪਹਿਲ ਦੇ ਅਧਾਰ ਤੇ ਇਲਾਜ ਦੇਣਾ ਚਾਹੀਦਾ। ਹਾਲਾਂਕਿ ਪਰਵਾਰ ਨੇ ਕਿਸੇ ਲਾਲਚ ਕਰਕੇ ਅੰਗਪ੍ਰਦਾਨ ਦਾ ਫੈਸਲਾ ਨਹੀਂ ਲਿਆ ਹੁੰਦਾ। ਪਰ ਜਿੰਨ੍ਹਾਂ ਭਾਵੁਕ ਤੇ ਮੁਸ਼ਕਲ ਹਾਲਤਾਂ ਵਿੱਚ ਫੈਸਲਾ ਕੀਤਾ ਹੁੰਦਾ, ਇਹ ਆਪਣੇ ਆਪ ਵਿੱਚ ਹੀ ਇੱਕ ਵੱਡਾ ਫੈਸਲਾ ਹੁੰਦਾ। ਅਜਿਹਾ ਫੈਸਲਾ ਕਰਕੇ ਉਸਨੇ ਕਿੰਨੀਆਂ ਜਾਨਾਂ ਬਚਾ ਸਕਣ ਦੇ ਮਿਲੇ ਮੌਕੇ ਨੂੰ ਅਜਾਈਂ ਨਹੀਂ ਜਾਣ ਦਿੱਤਾ ਹੁੰਦਾ। ਅਜਿਹੇ ਪ੍ਰਵਾਰਾਂ ਨੂੰ ਜਰੂਰ ਖਾਸ ਸਨਮਾਨ ਮਿਲਣਾ ਚਾਹੀਦਾ। **98555-30721**

## ਹਾਲ ਫੰਡ

ਇਕਾਈ ਮੌੜ ਰਾਹੀਂ

| | |
|---|---|
| ਖੁਸ਼ਵਿੰਦਰ ਸਿੰਘ, ਰਾਜ ਗੜ੍ਹ ਕੁੱਬੇ | 500 |
| ਗੁਰਦੀਪ ਸਿੰਘ ਬਾਠ, ਰਾਜ ਗੜ੍ਹ ਕੁੱਬੇ | 500 |
| ਜਸਵਿੰਦਰ ਸੇਠੀ,ਰਾਜ ਗੜ੍ਹ ਕੁੱਬੇ | 500 |
| ਹਰਮੇਲ ਸਿੰਘ ਮਾਸਟਰ,ਰਾਜ ਗੜ੍ਹ ਕੁੱਬੇ | 500 |
| ਜਸਵਿੰਦਰ ਸਿੰਘ ਫੌਜੀ,ਰਾਜ ਗੜ੍ਹ ਕੁੱਬੇ | 500 |
| ਅਵਤਾਰ ਸਿੰਘ ਮਾਸਟਰ,ਰਾਜ ਗੜ੍ਹ ਕੁੱਬੇ | 500 |
| ਗੁਰਤੇਜ ਸਿੰਘ, ਲਖਵਿੰਦਰ ਸਿੰਘ ਗੋਲਡੀ, ਜਸਵਿੰਦਰ ਪੀਟਾ, ਜਸਵਿੰਦਰ ਸਿੰਘ ਪੱਪੂ, ਗੁਰਪ੍ਰੀਤ, ਬਹਾਦਰ ਸਿੰਘ ਮਾਸਟਰ, ਸੁਖਦੇਵ ਸਿੰਘ ਸੁੱਖਾ, ਅਮਰਜੀਤ ਸਿੰਘ ਲੀਲਾ ਤੇ ਭਿੰਦਰ ਸਿੰਘ ਸਿੱਧੂ, ਵਾਸੀਆਨ ਰਾਜ ਗੜ੍ਹ ਕੁੱਬੇ | 1600 |
| ਰਾਮ ਸਿੰਘ ਨਿਰਮਾਣ, ਇਕਾਈ ਬਠਿੰਡਾ ਰਾਹੀਂ ਜਗਤਾਰ ਸਿੰਘ ਦਿਉਣ, ਬਰਾੜ ਮੈਡੀਕਲ ਹਾਲ ਬੱਲੂਅਣਾ | 500 |
| ਜਗਤਾਰ ਸਿੰਘ ਸਿੱਧੂ ਰਿਟਾ.ਪ੍ਰਿੰਸੀਪਲ, ਚੁੱਘੇ ਕਲਾਂ ਵੱਲੋਂ ਮਾਤਾ ਗੁਲਾਬ ਕੌਰ ਦੇ ਸ਼ੋਕ ਸਮਾਗਮ ਸਮੇਂ | 1000 |
| ਬੁਧ ਸਿੰਘ, ਮੈਂਬਰ ਇਕਾਈ ਬਠਿੰਡਾ, ਵੱਲੋਂ ਆਪਣੇ ਤੌਰ 'ਤੇ ਆਪਣੀ ਤਰੱਕੀ 'ਤੇ | 1000 |
| ਮੰਗਤ ਸਿੰਘ ਮਲੋਟ (ਰਿਟਾ: ਬੀ.ਡੀ.ਪੀ.ਓ.) | 400 |
| ਮਹਿਲ ਕਲਾਂ ਇਕਾਈ ਰਾਹੀਂ, ਗੁਲਵੰਤ ਸਿੰਘ ਔਲਖ ਨੇ ਆਪਣੇ ਬੇਟੇ ਗੁਰਪ੍ਰੀਤ ਔਲਖ ਦੀ ਸ਼ਾਦੀ ਤੇ | 5100 |
| **ਇਸ ਅੰਕ ਦਾ ਜੋੜ :** | 12,600 |
| **ਪਿਛਲਾ ਜੋੜ :** | 2,98,100 |
| **ਕੁੱਲ ਜੋੜ :** | 3,10,700 |

# ਜਗਿਆਸਾ



? ਜਦੋਂ ਕਦੀ ਅਖਬਾਰਾਂ, ਰਸਾਲਿਆਂ ਵਿੱਚ ਧਾਰਮਿਕ ਪੁਸਤਕਾਂ ਬਾਰੇ ਵਿਰੋਧੀ ਵਿਚਾਰ ਛਪਦੇ ਹਨ ਤਾਂ ਕੀ ਇਸ ਨਾਲ ਪ੍ਰਭੂ ਭਗਤਾਂ ਦੇ ਮਨ ਨੂੰ ਠੇਸ ਨਹੀਂ ਪਹੁੰਚਾਈ ਜਾਂਦੀ?

ਹਰਮਨ ਸਿੰਘ, ਖਨੌਰੀ (ਸੰਗਰੂਰ)

**ਜਵਾਬ :** ਇਹ ਵਿਚਾਰ ਉਨ੍ਹਾਂ ਨੇ ਕਿਸ ਪ੍ਰਸੰਗ ਵਿੱਚ ਪ੍ਰਗਟਾਏ ਅਤੇ ਉਨ੍ਹਾਂ ਨੇ ਅਜਿਹੇ ਵਿਚਾਰ ਕਿਉਂ ਅਪਨਾਏ, **ਇਸ** ਦਾ ਸੰਬੰਧ ਤਾਂ ਉਨ੍ਹਾਂ ਨਾਲ ਹੀ ਬਣਦਾ ਹੈ। ਅਸੀਂ ਤਾਂ ਆਪਣੀ ਗੱਲ ਕਰ ਸਕਦੇ ਹਾਂ। ਜਿੱਥੋਂ ਤੱਕ ਪ੍ਰਭੂ-ਭਗਤਾਂ ਦੇ ਮਨਾਂ ਨੂੰ ਠੇਸ ਪਹੁੰਚਾਣ ਦਾ ਸੰਬੰਧ ਹੈ, ਸਾਡਾ ਕਦੇ ਵੀ ਕਿਸੇ ਦੇ ਮਨ ਨੂੰ ਧਾਰਮਿਕ ਭਾਵਨਾਵਾਂ ਦੇ ਪੱਖ ਤੋਂ ਠੇਸ ਪਹੁੰਚਾਣ ਦਾ ਕੋਈ ਸਿੱਧਾ ਜਾਂ ਅਸਿੱਧਾ ਮੰਤਵ ਨਾ ਤਾਂ ਸੀ ਅਤੇ ਨਾ ਹੀ ਹੈ। ਸਗੋਂ ਇਸਦੇ ਉਲਟ ਬਹੁਤ ਧਾਰਮਿਕ ਪੁਸਤਕਾਂ ਵਿੱਚ ਨਾਸਤਿਕਾਂ ਲਈ ਘਟੀਆ ਸ਼ਬਦਾਵਲੀ ਦੀ ਵਰਤੋਂ ਕੀਤੀ ਗਈ ਹੈ ਅਤੇ ਬਹੁਤ ਸਾਰੇ ਧਾਰਮਿਕ ਸਥਾਨਾਂ ਤੋਂ ਲਗਾਤਾਰ ਦੂਜੇ ਧਰਮਾਂ ਵਾਲਿਆਂ ਜਾਂ ਨਾਸਤਿਕਾਂ ਨੂੰ ਗਾਲ੍ਹਾਂ ਵਰਗੀ ਭਾਸ਼ਾ ਵਿੱਚ ਸੰਬੋਧਿਤ ਹੋਇਆ ਜਾਂਦਾ ਹੈ। ਉਦਾਹਰਣ ਵਜੋਂ ਸੂਫ਼ੀ ਸ਼ਾਇਰ ਬਾਬਾ ਫਰੀਦ ਲਿਖਦੇ ਹਨ :

ਬੇਨਿਵਾਜਾ ਕੁੱਤਿਆ ਇਹ ਨਾ ਭਲੀ ਰੀਤ
ਕਬਹੂੰ ਚਲ ਨਾ ਆਇਆ ਪੰਜੇ ਵਖਤ ਮਸੀਤ

ਬਾਬਾ ਫਰੀਦ ਮਸੀਤ ਵਿੱਚ ਨਾ ਆਉਣ ਵਾਲੇ ਸਾਰੇ ਵਿਅਕਤੀਆਂ ਨੂੰ ਕੁੱਤੇ ਕਹਿ ਰਹੇ ਹਨ। ਕੀ ਇਸ ਆਧਾਰ ਉੱਪਰ ਬਾਬਾ ਫਰੀਦ ਸੂਫੀ ਸੰਪਰਦਾਇ ਜਾਂ ਜਿਨ੍ਹਾਂ ਪੁਸਤਕਾਂ ਵਿੱਚ ਇਹ ਸ਼ਲੋਕ ਦਰਜ ਹਨ, ਉਨ੍ਹਾਂ ਉੱਪਰ ਰੋਕ ਲਗਾ ਦੇਣੀ ਚਾਹੀਦੀ ਹੈ? ਤੁਸੀਂ ਸਾਡੇ ਨਾਲ ਸਹਿਮਤ ਹੋਵੋਗੇ ਕਿ ਅਜਿਹਾ ਕਰਨਾ ਠੀਕ ਨਹੀਂ ਹੋਵੇਗਾ ਕਿਉਂਕਿ ਇਹ ਉਨ੍ਹਾਂ ਦੇ ਨਿੱਜੀ ਵਿਚਾਰ ਹਨ। ਇਸੇ ਪ੍ਰਕਾਰ ਹਰ ਵਿਅਕਤੀ ਨੂੰ ਆਪਣੇ ਵਿਚਾਰ ਰੱਖਣ ਦੀ ਖੁੱਲ੍ਹ ਹੈ ਅਤੇ ਖੁੱਲ ਹੋਣੀ ਚਾਹੀਦੀ ਹੈ ਪਰ ਆਪਣੇ ਵਿਚਾਰਾਂ ਨੂੰ ਦੂਜਿਆਂ ਤੇ ਜਬਰਦਸਤੀ ਠੋਸਣਾ ਗਲਤ ਹੈ। 'ਤਰਕਸ਼ੀਲ' ਅਦਾਰਾ ਆਪਣੇ ਵਿਚਾਰ ਜਬਰਦਸਤੀ ਥੋਪਦਾ ਨਹੀਂ ਹੈ ਅਤੇ ਨਾ ਹੀ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਂਦਾ ਹੈ।

ਹੋਰ ਵੀ, ਜਦੋਂ ਵੀ ਕੋਈ ਵਿਅਕਤੀ ਪੁਰਾਣੇ ਚੱਲੇ ਆਉਂਦੇ ਰੂੜ੍ਹੀਵਾਦੀ ਵਿਚਾਰਾਂ ਦਾ ਵਿਰੋਧ ਕਰਦਾ ਹੈ ਤਾਂ ਪੁਰਾਣੇ ਖਿਆਲਾਂ ਵਾਲਿਆਂ ਨੂੰ ਲੱਗਦਾ ਹੈ ਕਿ ਸ਼ਾਇਦ ਇਹ ਸਭ ਕੁਝ ਸਾਡੇ ਮਨਾਂ ਨੂੰ ਠੇਸ ਪਹੁੰਚਾਣ ਖਾਤਰ ਕੀਤਾ ਜਾ ਰਿਹਾ ਹੈ। ਜੇ ਇਉਂ ਹੈ ਤਾਂ ਕੀ ਗੁਰੂ ਨਾਨਕ ਦੇਵ ਜੀ ਹੇਠ ਲਿਖਿਆਂ ਸ਼ਲੋਕ ਜਨੇਊ ਪਾਉਣ ਵਾਲਿਆਂ ਦੇ ਮਨਾਂ ਨੂੰ ਠੇਸ ਪਹੁੰਚਾਣ ਲਈ ਲਿਖ ਰਹੇ ਸਨ?

ਦਇਆ ਕਪਾਹ ਸੰਤੋਖ ਸੂਤੁ ਜਤੁ ਗੰਢੀ ਸਤੁ ਵਟੁ
ਏਹੁ ਜਨੇਉ ਜੀਅ ਕਾ ਹਈਤ ਪਾਂਡੇ ਘਤੁ।
ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨਾ ਜਾਇ
ਧੰਨੁ ਸੁ ਮਾਨਸ ਨਾਨਕਾ ਜੋ ਗਲਿ ਚਲੇ ਪਾਇ।
ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ
ਸਿਖਾ ਕੰਨਿ ਚੜਾਈਆ ਗੁਰੂ ਬ੍ਰਾਹਮਣ ਥਿਆ
ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ।

ਸਾਡੇ ਖਿਆਲ ਅਨੁਸਾਰ ਗੁਰੂ ਨਾਨਕ ਦੇਵ ਜੀ ਆਪਣੇ ਦ੍ਰਿਸ਼ਟੀਕੋਣ ਤੋਂ ਜਨੇਊ ਦੀ ਪ੍ਰਚੱਲਿਤ ਮਰਿਯਾਦਾ ਦਾ ਦਲੀਲਾਂ ਨਾਲ ਖੰਡਨ ਕਰ ਰਹੇ ਸਨ। ਵਿਵੇਕ ਬੁੱਧੀ ਵਾਲੇ ਹਰ ਮਨੁੱਖ ਨੂੰ ਇਉਂ ਹੀ ਸੋਚਣਾ ਬਣਦੇ।

ਅਸੀਂ ਆਪਣੀ ਕਿਸੇ ਵੀ ਲਿਖਤ ਵਿੱਚ ਕਦੇ ਵੀ ਕਿਸੇ ਵਿਸ਼ੇਸ਼ ਧਰਮ ਜਾਂ ਧਾਰਮਿਕ ਗ੍ਰੰਥ ਵਿਰੁੱਧ ਅਪ-ਸ਼ਬਦ ਨਹੀਂ ਵਰਤੇ ਅਤੇ ਨਾ ਹੀ ਸਾਡੀ ਇਹ ਸਮਝ ਹੈ। ਪਰ ਸਾਡਾ ਵਿਚਾਰ ਹੈ ਕਿ ਧਾਰਮਿਕ ਭਾਵਨਾਵਾਂ ਨੂੰ ਠੇਸ ਪੁੱਜਣ ਦੀ ਆੜ ਵਿੱਚ ਵਿਰੋਧੀ ਵਿਚਾਰਾਂ ਤੇ ਰੋਕਾਂ ਮੰਗਣੀਆਂ ਕਿਸੇ ਤਰ੍ਹਾਂ ਵੀ ਤਰਕ ਸੰਗਤ ਨਹੀਂ।

## ਸ਼ੋਕ ਮਤਾ

ਇਕਾਈ ਕੂਲਰੀਆਂ ਦੇ ਸਰਗਰਮ ਆਗੂ ਹਰਚਰਨ ਸਿੰਘ ਦੇ ਮਾਤਾ ਸ੍ਰੀਮਤੀ ਭਰਪੂਰ ਕੌਰ ਦੀ ਮੌਤ ਤੇ ਅਤੇ ਖਿਲਚੀਆਂ ਇਕਾਈ ਦੇ ਜਥੇਬੰਦਕ ਮੁਖੀ ਮਾਸਟਰ ਸੁਰਜੀਤ ਸਿੰਘ ਦੇ ਵੱਡੇ ਭਰਾ ਬਲਦੇਵ ਸਿੰਘ ਦੀ ਸੜਕ ਹਾਦਸੇ 'ਚ ਬੇਵਕਤੀ ਮੌਤ ਤੇ ਅਦਾਰਾ ਦੁੱਖ ਦਾ ਪ੍ਰਗਟਾਵਾ ਕਰਦਾ ਹੋਇਆ ਪਰਿਵਾਰ ਨਾਲ ਹਮਦਰਦੀ ਪ੍ਰਗਟਾਉਂਦਾ ਹੈ।

## ਵਿਗਿਆਨੀਆਂ ਨੂੰ ਲੱਭੇ ਦੋ ਵਿਸ਼ਾਲ ਬਲੈਕ ਹੋਲ

ਪੁਲਾੜ ਵਿਗਿਆਨੀਆਂ ਨੇ ਧਰਤੀ ਤੋਂ ਇੱਕ ਬਹੁਤ ਹੀ ਦੂਰੇਡੀ ਆਕਾਸ਼ਗੰਗਾ (ਗਲੈਕਸੀ) ਵਿੱਚ ਦੋ ਬਹੁਤ ਹੀ ਵਿਸ਼ਾਲ ਬਲੈਕ ਹੋਲਾਂ ਦਾ ਪਤਾ ਲਾਇਆ ਹੈ ਜੋ ਆਪਸ ਵਿੱਚ ਜੁੜੇ ਹੋਏ ਹਨ। ਇਹ ਗਲੈਕਸੀ ਧਰਤੀ ਤੋਂ 3.8 ਅਰਬ ਰੋਸ਼ਨੀ ਸਾਲ ਦੂਰ ਹੈ। ਰੋਸ਼ਨੀ ਸਾਲ ਉਹ ਫਾਸਲਾ ਹੁੰਦਾ ਹੈ ਜਿੰਨਾ ਫਾਸਲਾ ਰੋਸ਼ਨੀ ਇਕ ਸਾਲ ਵਿੱਚ ਪੂਰਾ ਕਰਦੀ ਹੈ, ਭਾਵ ਇਕ ਗੈਲੈਕਸੀ ਤੋਂ ਧਰਤੀ ਤਕ ਪੁੱਜਣ ਲਈ ਚਾਨਣ ਨੂੰ ਵੀ 3.8 ਅਰਬ ਸਾਲ ਲੱਗ ਜਾਂਦੇ ਹਨ। ਨਾਸਾ ਦੇ ਸਾਇੰਸਦਾਨਾਂ ਨੇ ਇਨ੍ਹਾਂ ਬਹੁਤ ਦੁਰਲੱਭ ਬਲੈਕ ਹੋਲਜ਼ ਦਾ ਪਤਾ ਵਾਈਡ ਫੀਲਡ ਇਨਫਰਾਰੈੱਡ ਸਰਵੇ ਐਕਸਪਲੋਰਰ (ਵਾਈਜ਼) ਦੀ ਮਦਦ ਨਾਲ ਲਾਇਆ ਹੈ। ਦੱਸਣਯੋਗ ਹੈ ਕਿ ਬਲੈਕ ਹੋਲ ਪੁਲਾੜ ਵਿੱਚ ਅਜਿਹੀ ਬਣਤਰ ਹੁੰਦੀ ਹੈ ਜਿਸ ਦੀ ਗਰੂਤਵਾ ਖਿੱਚ ਬਹੁਤ ਜਿਆਦਾ ਹੁੰਦੀ ਹੈ। ਇੰਨੀ ਜਿਆਦਾ ਕਿ ਉਨ੍ਹਾਂ ਤੋਂ ਰੋਸ਼ਨੀ ਵੀ ਪਰਤ ਕੇ ਨਹੀਂ ਆਉਂਦੀ ਤੇ ਇਸ ਕਾਰਨ ਉਨ੍ਹਾਂ ਨੂੰ ਦੇਖਣਾ ਮੁਸ਼ਕਲ ਹੁੰਦਾ ਹੈ। ਇਨ੍ਹਾਂ ਬਲੈਕ ਹੋਲਜ਼ ਦੀ ਖਿੱਚ ਦੀ ਹੱਦ ਵਿੱਚ ਆਈ ਚੀਜ਼ ਇਨ੍ਹਾਂ ਵਿੱਚ ਹੀ ਸਮਾ ਜਾਂਦੀ ਹੈ। ਨਾਸਾ ਅਧਿਕਾਰੀ ਚਾਓ-ਵੀ ਸਾਈ ਨੇ ਦੱਸਿਆ ਕਿ ਦੋਵੇਂ ਬਲੈਕ ਹੋਲ ਇੱਕ ਦੂਜੇ ਨਾਲ ਬੁਰੀ ਤਰ੍ਹਾਂ ਜੁੜੇ ਹੋਏ ਹਨ।

## ਮੰਗਲ ਉੱਤੇ ਵਗਦਾ ਸੀ ਪਾਣੀ

ਵਿਗਿਆਨੀਆਂ ਨੇ ਇਹ ਖੋਜ ਕੀਤੀ ਹੈ ਕਿ ਮੰਗਲ ਗ੍ਰਹਿ ਦੇ ਉੱਪਰ ਮੌਲੀਕਿਊਲਰ ਹਾਈਡ੍ਰੋਜਨ, ਕਾਰਬਨ ਡਾਈਆਕਸਾਈਡ ਤੇ ਪਾਣੀ ਦੀ ਹੋਂਦ ਕਰਕੇ ਗ੍ਰੀਨ ਹਾਊਸ ਪ੍ਰਭਾਵ ਪੈਦਾ ਹੋ ਗਿਆ ਹੋਵੇ ਤੇ ਇਸ ਨਾਲ ਤਾਪਮਾਨ ਏਨਾ ਕੁ ਉੱਚਾ ਹੋ ਗਿਆ ਕਿ 38 ਅਰਬ ਸਾਲ ਪਹਿਲਾਂ ਪਾਣੀ ਦੇ ਤਰਲ ਰੂਪ ਲਈ ਇੰਨਾ ਕੁ ਉੱਚਾ ਤਾਪਮਾਨ ਕਾਫੀ ਸੀ। ਵਿਗਿਆਨੀਆਂ ਨੇ ਇੱਕ ਮਾਡਲ ਤਿਆਰ ਕੀਤਾ ਹੈ ਜਿਸ ਤੋਂ ਪਤਾ ਲੱਗਦਾ ਹੈ ਕਿ ਕਿੰਨੀ ਕੁ ਕਾਰਬਨ ਡਾਈਆਕਸਾਈਡ, ਪਾਣੀ ਤੇ ਹਾਈਡ੍ਰੋਜਨ ਮੰਗਲ ਗ੍ਰਹਿ ਦੀ ਸਤਾਹ ਤੇ ਫਰੀਜਿੰਗ ਤਾਪਮਾਨ ਤੋਂ ਉੱਪਰ ਤਾਪਮਾਨ ਲੈ ਕੇ ਜਾਣ ਲਈ ਕਾਫੀ ਹੈ। ਇਸ ਤਰ੍ਹਾਂ 38 ਅਰਬ ਸਾਲ ਪਹਿਲਾਂ ਸ਼ਾਇਦ ਜਮਾਅ ਦਰਜੇ ਤੋਂ ਵਧੇ ਤਾਪਮਾਨ ਨਾਲ ਹੀ ਮੰਗਲ ਗ੍ਰਹਿ ਦੀ ਸਤਾਹ ਉੱਤੇ ਪਾਣੀ ਨੂੰ ਵਗਣ ਦਾ ਮੌਕਾ ਮਿਲ ਗਿਆ ਹੋਵੇ। ਇਸ ਵਿਸ਼ੇ ਉੱਤੇ ਕੰਮ ਕਰ ਰਹੇ ਜੇਮਜ਼ ਕਾਸਟਿੰਗ ਜੋ ਜੀਓ ਸਾਇੰਸਜ਼ ਪੈੱਨ ਸਟੇਟ ਯੂਨੀਵਰਸਿਟੀ ਵਿੱਚ ਪ੍ਰੋਫੈਸਰ ਨੇ, ਦੇ ਸਹਿਯੋਗੀ ਡਾ. ਰਾਮਸੇਸ ਐੱਮ. ਰਾਮੀਰੇਜ ਨੇ ਕਿਹਾ ਕਿ ਇਸ ਭੇਤ ਤੋਂ ਪਰਦਾ ਹਟਾਉਣ ਲਈ ਵਿਗਿਆਨੀ ਪਿਛਲੇ 30 ਸਾਲ ਤੋਂ ਯਤਨਸ਼ੀਲ ਹਨ। ਮੰਗਲ ਗ੍ਰਹਿ ਉੱਤੇ ਪਾਣੀ ਵਗਣ ਦੇ ਨਾਲ ਉੱਤਰੀ ਅਮਰੀਕਾ ਦੀਆਂ ਨਾਨੇਡੀ ਵਾਲੇਜ਼ ਗਰੈਂਡ ਕੈਨੀਅਨ ਸਨੇਕ ਵਰਗੀਆਂ ਵਾਦੀਆਂ ਵੀ ਹੋਂਦ ਵਿੱਚ ਆ ਗਈਆਂ ਹਨ।

## 70 ਖਰਬ ਦੇ ਜਹਾਜ਼ ’ਤੇ ਵਸੇਗਾ ਇੱਕ ਸ਼ਹਿਰ

ਇੱਕ ਅਨੋਖਾ ਸ਼ਹਿਰ, ਜੋ ਸਮੁੰਦਰ ’ਤੇ ਤੈਰਦਾ ਹੋਇਆ ਪੂਰੀ ਦੁਨੀਆਂ ਦਾ ਚੱਕਰ ਲਾਏਗਾ, ਸੁਣ ਕੇ ਚਾਹੇ ਇਹ ਯਕੀਨ ਨਾ ਹੋਵੇ, ਪਰ ਫਲੋਰਿਡਾ ਦੀ ਇੱਕ ਕੰਪਨੀ ਇਸ ਤਰ੍ਹਾਂ ਦਾ ਇੱਕ ਸ਼ਿਪ ਬਣਾਉਣ ਜਾ ਰਹੀ ਹੈ। ਇਸ ’ਚ ਪੂਰੇ ਦਾ ਪੂਰਾ ਇੱਕ ਸ਼ਹਿਰ ਰਹਿ ਸਕੇਗਾ। ਫਲੋਰਿਡਾ ਦੀ ਫਰੀਡਮਸ਼ਿਪ ਇੰਟਰਨੈਸ਼ਨਲ ਕੰਪਨੀ ਲਗਭਗ 10 ਅਰਬ ਡਾਲਰ ਮਤਲਬ 70 ਖਰਬ ਰੁਪਏ ਦੀ ਲਾਗਤ ਨਾਲ ਇੱਕ ਵਿਸ਼ਾਲ ਸ਼ਿਪ ਬਣਾਉਣ ਜਾ ਰਹੀ ਹੈ। ਇਸ ਸ਼ਿਪ ’ਚ 25 ਮੰਜ਼ਿਲਾਂ ਹੋਣਗੀਆਂ, ਜਿਨ੍ਹਾਂ ’ਚ 50 ਹਜ਼ਾਰ ਲੋਕ ਰਹਿ ਸਕਣਗੇ। ਇਸ ਤੋਂ ਇਲਾਵਾ 30 ਹਜ਼ਾਰ ਹੋਰ ਮਹਿਮਾਨ ਵੀ ਰਹਿ ਸਕਦੇ ਹਨ। ਫਰੀਡਮ ਸ਼ਿਪ ’ਤੇ ਰਹਿਣ ਲਈ ਅਪਾਰਟਮੈਂਟ, ਦਫ਼ਤਰ, ਸਕੂਲ, ਹਸਪਤਾਲ, ਸ਼ਾਪਿੰਗ ਮਾਲ ਪਾਰਕ ਅਤੇ ਆਰਟ ਗੈਲਰੀ ਵਰਗੀਆਂ ਸਾਰੀਆਂ ਸਹੂਲਤਾਂ ਹੋਣਗੀਆਂ, ਜੋ ਆਪਣੇ ਆਪ ’ਚ ਇੱਕ ਅਨੋਖੀ ਗੱਲ ਹੋਵੇਗੀ। ਇਸ ਤੋਂ ਇਲਾਵਾ ਜਹਾਜ ਦੀ 25ਵੀਂ ਮੰਜ਼ਲ ਦੀ ਛੱਤ ’ਤੇ ਇੱਕ ਛੋਟਾ ਏਅਰਪੋਰਟ ਵੀ ਹੋਵੇਗਾ, ਜਿੱਥੇ ਛੋਟੇ ਜਹਾਜ ਆ ਜਾ ਸਕਣਗੇ। ਇਸ ਸ਼ਿਪ ਦਾ ਭਾਰ ਲਗਭਗ 27 ਲੱਖ ਟਨ ਹੋਵੇਗਾ ਤੇ ਇਸਦੀ ਲੰਬਾਈ 4500 ਫੁੱਟ, ਚੌੜਾਈ 750 ਫੁੱਟ ਅਤੇ ਉਚਾਈ 350 ਫੁੱਟ ਹੋਵੇਗੀ।

ਕੰਪਨੀ ਦੀ ਵੈੱਬਸਾਈਟ ’ਤੇ ਦਿੱਤੀ ਗਈ ਜਾਣਕਾਰੀ ਮੁਤਾਬਕ ਇਹ ਸ਼ਿਪ ਦੁਨੀਆਂ ਭਰ ਦੇ ਵੱਡੇ ਸ਼ਹਿਰਾਂ ਦੇ ਕੋਲੋਂ ਹੁੰਦਾ ਹੋਇਆ 2 ਸਾਲ ’ਚ ਪੂਰੀ ਦੁਨੀਆਂ ਦਾ ਚੱਕਰ ਲਾਏਗਾ। ਹਾਲੇ ਤੱਕ ਕੰਪਨੀ ਨੇ ਇਸ ’ਚ ਥੋੜ੍ਹਾ ਜਿਹਾ ਨਿਵੇਸ਼ ਕੀਤਾ ਹੈ ਅਤੇ ਇਸ ਪ੍ਰੋਜੈਕਟ ਨੂੰ ਹਾਲੇ ਅਮਲੀ ਜਾਮਾ ਪਹਿਨਾਉਣ ਦੀ ਤਿਆਰੀ ਕੀਤੀ ਜਾ ਰਹੀ ਹੈ। ਇਸ ’ਚ ਬਿਜਲੀ ਪੈਦਾ ਕਰਨ ਲਈ ਸੋਲਰ ਐਨਰਜੀ ਦਾ ਸਹਾਰਾ ਲਿਆ ਜਾਵੇਗਾ। ਸ਼ਿਪ ਦੇ ਸ਼ਿਖਰ ’ਤੇ ਸੋਲਰ ਪੈਨਲ ਲੱਗੇ ਹੋਣਗੇ। ਇਹ ਏਨਾ ਵੱਡਾ ਹੈ ਕਿ ਇਕ ਬੰਦਰਗਾਹ ਤੱਕ ਨਹੀਂ ਜਾ ਸਕੇਗਾ। ਇਸ ਸ਼ਹਿਰ ’ਚ ਸ਼ਿਪ ਕਰਮਚਾਰੀ ਹੀ ਤਕਰੀਬਨ 20 ਹਜ਼ਾਰ ਹੋਣਗੇ। ਸਭ ਤੋਂ ਪਹਿਲਾਂ 1990 ’ਚ ਇਸ ਸ਼ਿਪ ਦਾ ਪਲਾਨ ਤਿਆਰ ਕੀਤਾ ਗਿਆ ਸੀ, ਪਰ ਕਾਗਜ਼ੀ ਕਾਰਵਾਈ ਹੁਣ ਜਾ ਕੇ ਪੂਰੀ ਹੋਈ ਹੈ। ਹਾਲ ਵੀ ਡੈੱਡਲਾਈਨ ਤੈਅ ਨਹੀਂ ਕੀਤੀ ਗਈ ਕਿ ਇਹ ਸ਼ਿਪ ਕਦੋਂ ਬਣ ਕੇ ਤਿਆਰ ਹੋਵੇਗਾ।

## ਠਾਣੇ ਵਿਖੇ ਔਰਤ ਦੀ ਬਲੀ ਦਿੱਤੀ

ਮਹਾਂਰਾਸ਼ਟਰ ਵਿਧਾਨ ਸਭਾ ਵੱਲੋਂ ਜਾਦੂ-ਟੂਣੇ ਵਿਰੁੱਧ ਬਿਲ ਪਾਸ ਕੀਤੇ ਜਾਣ ਵਾਲੇ ਦਿਨ ਠਾਣੇ ਜਿਲ੍ਹੇ ਵਿੱਚ ਇੱਕ ਔਰਤ ਦੀ ਬਲੀ ਦੇ ਦਿੱਤੀ ਗਈ। ਪੁਲਿਸ ਨੇ ਇਸ ਮਾਮਲੇ ਵਿੱਚ 6 ਵਿਅਕਤੀਆਂ ਨੂੰ ਗ੍ਰਿਫਤਾਰ ਕੀਤਾ ਹੈ। ਡੀ. ਐੱਸ. ਪੀ. ਅਨਿਲ ਕੁੰਭਰੇ ਨੇ ਦੱਸਿਆ ਕਿ ਔਰਤ ਦੀ ਬਗੈਰ ਸਿਰ ਵਾਲੀ ਲਾਸ਼ ਪਿਛਲੇ ਦਿਨੀਂ ਬਰਾਮਦ ਹੋਈ ਸੀ ਜਿਸ ਦੀ ਪਛਾਣ ਮੁੰਬਈ ਦੇ ਸ਼ਾਂਤਾਕਰੂਜ਼ ਇਲਾਕੇ ਦੀ ਰਹਿਣ ਵਾਲੀ ਕਲਾਵਤੀ ਰਾਮਆਸਰੇ ਗੁਪਤਾ ਵਜੋਂ ਹੋਈ ਹੈ। ਪੁਲਿਸ ਨੇ ਦੱਸਿਆ ਕਿ ਕਲਾਵਤੀ ਦਾ ਬੇਟਾ ਜੋ ਉੱਤਰ ਪ੍ਰਦੇਸ਼ ਵਿੱਚ ਰਹਿੰਦਾ ਹੈ, ਕਾਫੀ ਸਮੇਂ ਤੋਂ ਬੀਮਾਰ ਚੱਲ ਰਿਹਾ ਸੀ। ਕਿਸੇ ਜਾਣਕਾਰ ਨੇ ਕਲਾਵਤੀ ਨੂੰ ਸਲਾਹ ਦਿੱਤੀ ਕਿ ਉਹ ਅਖੌਤੀ ਸਾਧ ਸਰਬਜੀਤ ਰਾਮਦਿਉ ਕਹਿਰ ਨੂੰ ਮਿਲੇ। ਸ਼ਾਂਤਾਕਰੂਜ ਇਲਾਕੇ ਵਿੱਚ ਰਹਿਣ ਵਾਲਾ ਰਾਮਧਨੀ ਕ੍ਰਿਪਾਸ਼ੰਕਰ, ਕਲਾਵਤੀ ਨੂੰ ਸਾਧ ਦੇ ਟਿਕਾਣੇ 'ਤੇ ਲੈ ਗਿਆ। ਉੱਧਰ ਕ੍ਰਿਪਾਸ਼ੰਕਰ ਦੀ ਪਤਨੀ ਦੇ ਆਪਣੇ ਦਿਉਰ ਨਾਲ ਨਜ਼ਾਇਜ ਸਬੰਧ ਸਨ। ਸਾਧ ਨੇ ਕ੍ਰਿਪਾਸ਼ੰਕਰ ਨੂੰ ਸਲਾਹ ਦਿੱਤੀ ਕਿ ਉਹ ਮਨੁੱਖੀ ਬਲੀ ਦੇਵੇ ਤਾਂ ਸਮੱਸਿਆ ਹੱਲ ਹੋ ਸਕਦੀ ਹੈ। ਇਸ ਪਿੱਛੋਂ ਉਸ ਨੇ ਕਲਾਵਤੀ ਨੂੰ ਮਾਰਨ ਦਾ ਫੈਸਲਾ ਕਰ ਲਿਆ। 16 ਨਵੰਬਰ 2013 ਨੂੰ ਉਹ ਕਲਾਵਤੀ ਨੂੰ ਆਪਣੇ ਭਰਾ ਗੁਲਾਬ ਯਾਦਵ ਦੇ ਘਰ ਲੈ ਗਿਆ ਅਤੇ ਦਲੀਲ ਦਿੱਤੀ ਕਿ ਹਵਨ ਕਰਨਾ ਹੈ। ਇਸੇ ਦਰਮਿਆਨ ਕਲਾਵਤੀ ਦਾ ਸਿਰ ਵੱਢ ਦਿੱਤਾ ਗਿਆ।

ਸਪੋਕਸਮੈਨ

## ਡੌਂਡੀਆਂ ਖੇੜਾ... ਨਹੀਂ ਲੱਭਿਆ ਖਜ਼ਾਨਾ

ਭਾਰਤ ਸਰਕਾਰ ਦੇ ਪੁਰਾਤਤਵ ਸਰਵੇ ਵਿਭਾਗ ਵੱਲੋਂ ਡੌਂਡੀਆ ਖੇੜਾ ਸਥਿਤ ਕਿਲੇ ਵਿੱਚੋਂ ਸੋਨੇ ਦੇ ਖਜ਼ਾਨੇ ਦਾ ਭਾਲ ਦਾ ਕੰਮ 24 ਦਿਨ ਦੀ ਖੁਦਾਈ ਉਪਰੰਤ ਬੰਦ ਕਰ ਦਿੱਤਾ ਗਿਆ। ਸਾਧ ਸੋਭਨ ਸਰਕਾਰ ਦੇ ਦਾਅਵੇ ਪਿੱਛੋਂ ਕੇਂਦਰ ਸਰਕਾਰ ਨੇ ਇਹ ਸਾਰੀ ਕਵਾਇਦ ਕਰਵਾਈ ਸੀ। ਪੁਰਾਤਤਵ ਸਰਵੇ ਵਿਭਾਗ ਨੂੰ ਆਪਣੀ ਇਸ ਗੈਰ ਵਿਗਿਆਨਕ ਕਵਾਇਦ ਉੱਪਰ ਜਨਤਕ ਪੈਸੇ ਦੀ ਖਰਚ ਖਪਾਈ ਉੱਤੇ ਜਿੱਥੇ ਸ਼ਰਮਿੰਦਗੀ ਝੱਲਣੀ ਪੈ ਰਹੀ ਹੈ ਉੱਥੇ ਸਾਧ ਸੋਭਨ ਸਰਕਾਰ ਅਤੇ ਉਸਦੇ ਚੇਲੇ ਚਾਟੜਿਆਂ ਨੂੰ ਵੀ ਜਵਾਬ ਨਹੀਂ ਅਹੁੜ ਰਿਹਾ।

ਪੰਜਾਬੀ ਜਾਗਰਣ

## ਜਾਦੂ-ਟੂਣੇ ਦੇ ਚੱਕਰ ਵਿੱਚ ਬੱਚੀ ਦੀਆਂ ਬਾਹਾਂ ਕੱਟੀਆਂ

ਤਾਂਤਰਿਕਾਂ ਦੇ ਜਾਲ 'ਚ ਫਸੇ ਪਰਿਵਾਰ ਦੀ ਦੋ ਸਾਲ ਦੀ ਮਾਸੂਮ ਬੱਚੀ ਦੇ ਦੋਵੇਂ ਹੱਥ ਕੂਹਣੀ ਤੋਂ ਕੱਟ ਦਿੱਤੇ ਗਏ ਪਰ ਤੰਤਰ ਮੰਤਰ ਦੇ ਜਾਲ 'ਚ ਫਸਿਆ ਪਰਿਵਾਰ ਇਸ ਨੂੰ ਅਲੌਕਿਕ ਘਟਨਾ ਮੰਨ ਰਿਹਾ ਹੈ। ਜਦੋਂ ਕਿ ਬੱਚੀ ਦਾ ਅੱਠ ਘੰਟੇ ਤੱਕ ਅਪ੍ਰੇਸ਼ਨ ਕਰਕੇ ਜਾਨ ਬਚਾਉਣ 'ਤੇ ਹੱਥ ਜੋੜਨ 'ਚ ਕਾਮਯਾਬ ਰਹਿਣ ਵਾਲੇ ਡਾਕਟਰਾਂ ਦਾ ਕਹਿਣਾ ਹੈ ਕਿ ਹੱਥ ਤੇਜ਼ਧਾਰ ਤੇ ਭਾਰੀ ਹਥਿਆਰ ਨਾਲ ਕੱਟੇ ਹਨ, ਜੋ ਅਲੌਕਿਕ ਜਾਂ ਦੈਵੀ ਸ਼ਕਤੀ ਦੇ ਨਾਮ ਹੇਠ ਕਿਸੇ ਮਾਨਸਿਕ ਬਿਮਾਰ ਦਾ ਕੰਮ ਹੈ।

ਇਸ ਸਬੰਧੀ ਸਥਾਨਕ ਓਬਰਾਏ ਹਸਪਤਾਲ ਦੇ ਡਾਕਟਰ ਅਜੈ ਅਬਰੋਲ ਨੇ ਦੱਸਿਆ ਕਿ ਉਨ੍ਹਾਂ ਕੋਲ ਜਿਲਾ ਪਠਾਨਕੋਟ ਦੇ ਕਸਬਾ ਨਰੋਟ ਜੈਮਲ ਸਿੰਘ ਦੇ ਪਿੰਡ ਮਾਖਨਪੁਰ ਦੇ ਜਸਬੀਰ ਸਿੰਘ ਆਪਣੀ ਦੋ ਸਾਲ ਦੀ ਧੀ ਸਿਮਰਨਜੀਤ ਨੂੰ ਲੈ ਕੇ ਆਏ ਸਨ। ਉਸ ਦੀਆਂ ਦੋਵੇਂ ਬਾਹਾਂ ਲਗਭਗ ਪੂਰੀ ਤਰ੍ਹਾਂ ਕੱਟ ਚੁੱਕੀਆਂ ਸਨ।

ਬੱਚੀ ਦੇ ਪਿਤਾ ਜਸਵੀਰ ਸਿੰਘ ਨੇ ਦੱਸਿਆ ਕਿ ਬੀਤੇ ਕੁਝ ਮਹੀਨਿਆਂ ਤੋਂ ਉਸ ਦੇ ਘਰ ਭੂਤ-ਪ੍ਰੇਤਾਂ ਕਾਰਨ ਆਪਣੇ ਆਪ ਹੀ ਅੱਗ ਲੱਗ ਜਾਂਦੀ ਸੀ ਜਿਸ ਦੇ ਲਈ ਉਹ ਜਲੰਧਰ ਦੇ ਕਿਸੇ ਤਾਂਤਰਿਕ ਕੋਲੋਂ ਟੋਟਕੇ ਕਰਵਾ ਰਹੇ ਸੀ। ਉਸ ਦੇ ਕਹਿਣ ਉਪਰੰਤ ਕਿ ਟੋਟਕੇ ਦਾ ਪ੍ਰਭਾਵ ਕੰਮ ਨਹੀਂ ਕਰ ਰਿਹਾ ਅਤੇ ਉਸ ਨੇ ਬੱਚੀ ਦੇ ਦੋਵੇਂ ਹੱਥ ਤੇਜਧਾਰ ਹਥਿਆਰ ਨਾਲ ਕੱਟ ਦਿੱਤੇ।

ਪੰਜਾਬੀ ਜਾਗਰਣ

## ਇਕਾਈ ਮਾਛੀਵਾੜਾ ਦੇ ਦਫਤਰ ਲਈ

| | |
|---|---|
| ਵਿਛੜੇ ਸਾਥੀ ਸਮਸ਼ੇਰ ਸਿੰਘ ਦੀ ਪਤਨੀ ਮਹਿੰਦਰ ਕੌਰ ਵੱਲੋਂ | 11000 |
| ਵਿਛੜੇ ਸਾਥੀ ਡਾ.ਹਰਿੰਦਰ ਪਿੰਕੀ ਦੀ ਪਤਨੀ ਨਰਿੰਦਰ ਕੌਰ ਵੱਲੋਂ | 5000 |

## ਅੰਮ੍ਰਿਤਸਰ ਇਕਾਈ ਲਈ

| | |
|---|---|
| ਮਾਸਟਰ ਅਵਤਾਰ ਸਿੰਘ ਵੇਰਕਾ ਬੇਟੀ ਦੀ ਸ਼ਾਦੀ 'ਤੇ | 500 |
| ਡਾ.ਪ੍ਰਸ਼ੋਤਮ ਲਾਲ ਪੋਤਰੀ ਦੇ ਜਨਮ 'ਤੇ | 500 |




# ਹਵਾ 'ਚ ਲਿਖੇ ਹਰ.ਫ

98153-17028
ਸੰਦੇਸ਼ ਭੇਜਣ ਲਈ: 94173-62085

ਓਸ ਕਾਲ਼ੀ ਰਾਤ ਦੀ ਸਾਜ਼ਿਸ਼ 'ਤੇ ਪਰਦਾ ਹੈ ਅਜੇ,
ਖੋਹ ਲਿਆ ਹੈ ਹੱਕ ਜਿਸਨੇ ਜੁਗਨੂੰਆਂ ਤੋਂ ਜਗਣ ਦਾ।

**ਡਾ. ਸ਼ਮਸ਼ੇਰ ਮੋਹੀ**
94171-42415

ਕਦੀ ਹੱਕ ਦਾ ਪੰਛੀ ਜੇ ਪਰ ਤੋਲਦਾ ਹੈ।
ਤਾਂ ਗਿਰਝਾਂ ਦਾ ਆਕਾਸ਼ ਕਿਉਂ ਡੋਲਦਾ ਹੈ।

ਜੇ ਉਡਣੈਂ ਤਾਂ ਫਿਰ ਤੋੜਨਾ ਹੀ ਪਵੇਗਾ,
ਭਲਾ ਕੌਣ ਪਿੰਜਰੇ ਦਾ ਦਰ ਖੋਲ੍ਹਦਾ ਹੈ।

**ਰਬਿੰਦਰ ਮਸਰੂਰ**
98961-24289

ਵਕਤ ਦੇ ਪਿੰਡੇ ਤੇ ਪਹਿਲਾਂ ਬਥੇਰੇ ਜ਼ਖ਼ਮ ਨੇ,
ਹੋਰ ਨਾ ਲਿਖੋ ਰਹਿਬਰੋ ਖ਼ੰਜ਼ਰਾਂ ਦੇ ਨਾਲ।

ਘਰ ਬਣੇ ਨੇ ਬਣੇ ਰਹਿਣ ਦਿਓ ਇਨ੍ਹਾਂ ਨੂੰ,
ਖੇਡਣਗੇ ਕਿੱਦਾਂ ਬੱਚੇ ਖੰਡਰਾਂ ਦੇ ਨਾਲ।

**ਹਰਚਰਨ ਸਿੰਘ ਚੋਹਲਾ**
81467-21613

ਮੇਰੀ ਮੇਰੀ ਨਾ ਕਰ ਕਹਿੰਦੇ ਕੀ ਮੇਰਾ ਕੀ ਤੇਰਾ,
ਛੱਪੜ ਨੂੰ ਵਲ ਕੇ ਉਹਨਾਂ ਕਰ ਲਿਆ ਵੱਡਾ ਡੇਰਾ।

**ਵੇਦ ਪ੍ਰਕਾਸ਼ ਸੋਨੀ**
98760-30791

ਕਟ ਗਈ ਸਾਖ ਮੇਰੀ, ਮਗਰ ਯਾਦਾਂ ਬਾਕੀ ਨੇ,
ਮੈਂ ਫਿਰ ਫੁੱਟਾਂਗਾ ਤੁਸੀਂ ਆਲ੍ਹਣੇ ਪਾਉਣ ਆਇਓ।

**ਪ੍ਰੀਤ ਜੱਗੀ**
94172-96020

ਤਖਤ ਤੇਰਾ ਡੋਲਣਾ ਹੈ, ਇਨ੍ਹਾਂ ਇਕ ਦਿਨ ਬੋਲਣਾ ਹੈ,
ਦਰਦ ਨੂੰ ਇਉਂ ਚੁੱਪ ਚਾਪ ਕੋਈ ਕਦੋਂ ਤੀਕਰ ਜਰੇਗਾ।

***ਜਗਤਾਰ ਸਾਲਮ***

ਮੌਕੇ ਫੇਰ ਹਜ਼ਾਰਾਂ ਹਾਰ ਕੇ ਜਿੱਤਣ ਦੇ,
ਜੀਣਾ ਛੱਡ ਕਿਨਾਰਾ ਕਰਿਆ ਨਹੀਂ ਜਾਂਦਾ।
ਭਗਤ ਸਰਾਭੇ ਵਰਗੇ ਜੰਮਣੇ ਘਰ-ਘਰ ਨਾ,
ਸੀਸ ਤਲੀ ਤੇ ਸਭ ਤੋਂ ਧਰਿਆ ਨਹੀਂ ਜਾਂਦਾ।

**ਕੁਲਵੰਤ ਜੀਰਾ**
98143-63180

ਹਵਾ ਦੇ ਸਹਿਮ ਤੋਂ ਜੇ ਖੁਦ ਲਈ ਓਹਲਾ ਬਣਾਵਾਂਗਾ,
ਮੈਂ ਬਲਦੇ ਦੀਵਿਆਂ ਨੂੰ ਕਿਸ ਤਰ੍ਹਾਂ ਚਿਹਰਾ ਦਿਖਾਵਾਂਗਾ।

**ਸੁਨੀਲ ਚੰਦਿਆਣਵੀ**
95016-56200

ਚਿਰਾਗ਼ ਹੂੰ ਮੈਂ ਅਗਰ ਬੁਝ ਗਿਆ ਤੋ ਕਿਆ ਗ਼ਮ ਹੈ,
ਕਿ ਜਿਤਨੀ ਦੇਰ ਜਲਾ ਰੌਸ਼ਨੀ ਤੋ ਕੀ ਮੈਂਨੇ।

*ਇਫਿਤਿਖ਼ਾਰ ਨਸੀਮ, ਲੰਦਨ*

**ਪਰਮਿੰਦਰ ਖੋਖ਼ਰ**
84270-07143

ਰਾਤ ਦੇ ਸੀਨੇ ਤੇ ਕੁਝ ਚਾਨਣ ਮਚਲਦਾ ਰਹਿਣ ਦੇ,
ਤੂੰ ਪੜਾਅ ਤੋਂ ਕੂਚ ਕਰ, ਦੀਵਾ ਟਿਮਕਦਾ ਰਹਿਣ ਦੇ।

**ਜਗਜੀਤ ਸੰਧੂ**

ਅਜੇ ਵੀ ਜੰਗਲਾਂ ਵਾਲੀ ਹਨੇਰੀ ਸਭਿਅਤਾ ਇਥੇ,
ਕਹਿਣ ਨੂੰ ਬੰਦਿਆਂ ਦੇ ਮੱਥਿਆਂ ਵਿਚ ਨੂਰ ਹੈ ਅਜ-ਕਲ੍ਹ।

**ਰਣਜੀਤ ਸਰਾਂਵਾਲੀ**
98143-78105

ਮਾਂ ਜਿਸਨੂੰ ਰੋਂਦਾ ਛੱਡ ਕੇ, ਸਤਸੰਗ ਤੇ ਚਲੀ ਗਈ,
ਮੈਂ ਬਹਿ ਕੇ ਸਜਦਾ ਕਰ ਲਿਆ, ਓਸੇ ਜਵਾਕ ਨਾਲ।

**ਸੁਖਦੇਵ ਅਬੋਹਰ**
94172-53110

ਸਵਰਗ ਨਰਕ ਦੇ ਭਰਮ-ਭੁਲੇਖੇ,
ਕੋਈ ਤਾਂ ਦੱਸੇ ਕਿਸ ਨੇ ਵੇਖੇ।

**ਹਰਜਿੰਦਰ ਸਿੰਘ ਬਰਨਾਲਾ**
75895-17762

ਇਸ ਕਾਲਮ ਵਿੱਚ ਸ਼ਿਰਕਤ ਕਰਨ ਲਈ ਸ਼ੇਅਰ/ਰਚਨਾ ਦੇ ਨਾਂ ਨਾਲ ਮੂਲ ਲੇਖਕ ਦਾ ਨਾਂ ਜਰੂਰ ਲਿਖਿਆ ਜਾਵੇ।
...ਅਦਾਰਾ

# ਵਿਟਾਮਿਨਾਂ-ਟਾਨਿਕਾਂ ਦਾ ਗੋਰਖਧੰਦਾ

ਡਾ. ਅੰਮ੍ਰਿਤ

"ਓ ਡਾਕਟਰ ! ਤੂੰ ਮਰੀਜ਼ ਦੀ ਬਿਮਾਰੀ ਵੱਲ ਦੇਖ, ਮਰੀਜ਼ ਦੀ ਜੇਬ੍ਹ ਵੱਲ ਨਾ ਦੇਖ।" – ਸਰ ਵਿਲਿਅਮ ਓਸਲਰ

ਕੋਲਕਾਤਾ ਸ਼ਹਿਰ ਤੇ ਅਧਾਰਤ ਇੱਕ ਤਾਜਾ ਅਧਿਐਨ ਤੋਂ ਇਹ ਸਾਹਮਣੇ ਆਇਆ ਹੈ ਕਿ ਡਾਕਟਰਾਂ ਦੁਆਰਾ ਮਰੀਜ਼ਾਂ ਨੂੰ ਲਿਖਕੇ ਦਿੱਤੀਆਂ ਗਈਆਂ ਦਵਾ ਪਰਚੀਆਂ ਵਿੱਚੋਂ 98.03 ਪ੍ਰਤੀਸ਼ਤ ਗੈਰ ਤਰਕਸੰਗਤ ਸਨ। ਕਈ ਦਵਾਈਆਂ ਫਾਲਤੂ ਸਨ, ਕਈਆਂ ਦੀ ਮਾਤਰਾ ਘੱਟ ਜਾਂ ਵੱਧ ਸੀ ਅਤੇ ਕਈਆਂ ਵਿੱਚ ਦਵਾਈਆਂ ਦੇ ਆਪਸੀ ਅਸਰਾਂ ਦਾ ਧਿਆਨ ਨਹੀਂ ਰੱਖਿਆ ਗਿਆ ਸੀ। ਇਸ ਅਧਿਐਨ ਮੁਤਾਬਕ ਫਾਲਤੂ ਦਵਾਈਆਂ ਵਿੱਚ, ਭਾਵ ਜਿਹੜੀਆਂ ਦਵਾਈਆਂ ਦੀ ਮੈਡੀਕਲ ਵਿਗਿਆਨ ਦੇ ਨਜ਼ਰੀਏ ਤੋਂ ਮਰੀਜ਼ ਨੂੰ ਕੋਈ ਲੋੜ ਨਹੀਂ ਸੀ, ਸਭ ਤੋਂ ਮੂਹਰੇ ਵਿਟਾਮਿਨ-ਟਾਨਿਕ, ਐਂਟੀਬਿਓਟਿਕਸ (ਕੀਟਾਣੂ-ਰੋਧੀ ਦਵਾਈਆਂ), ਦਰਦ ਨਿਵਾਰਕ ਦਵਾਈਆਂ ਅਤੇ ਮਿਹਦੇ ਵਿੱਚ ਤੇਜ਼ਾਬ ਘੱਟ ਕਰਨ ਵਾਲੀਆਂ (ਖਾਸ ਤੌਰ ਤੇ ਉਹ ਜਿਹੜੀਆਂ ਤੇਜ਼ਾਬ ਦੇ ਪੈਦਾ ਹੋਣ ਨੂੰ ਉੱਕਾ ਹੀ ਰੋਕ ਦਿੰਦੀਆਂ ਹਨ) ਦਵਾਈਆਂ ਹਨ। ਇਸੇ ਤਰ੍ਹਾਂ ਗੋਆ ਵਿੱਚ ਹੋਏ ਇੱਕ ਹੋਰ ਅਧਿਐਨ ਅਨੁਸਾਰ ਲੱਗਭੱਗ 50 ਪ੍ਰਤੀਸ਼ਤ ਤੋਂ ਉੱਪਰ ਦਵਾ ਪਰਚੀਆਂ 'ਚ ਵਿਟਾਮਿਨ ਟਾਨਿਕ ਲਿਖੇ ਹੋਏ ਸਨ। ਹੋਰ ਵੀ ਕਈ ਸਰਵੇਖਣਾਂ ਤੇ ਅਧਿਐਨਾਂ ਤੋਂ ਇਹ ਸਾਹਮਣੇ ਆਇਆ ਹੈ ਕਿ ਭਾਰਤ ਸਮੇਤ ਸਮੁੱਚੇ ਸੰਸਾਰ ਵਿੱਚ ਮਰੀਜ਼ਾਂ ਨੂੰ ਵਿਟਾਮਿਨਾਂ-ਟਾਨਿਕਾਂ ਦੀਆਂ ਮੋਟੀਆਂ ਖੁਰਾਕਾਂ ਖੁਆਈਆਂ ਜਾਂ ਪਿਲਾਈਆਂ ਜਾ ਰਹੀਆਂ ਹਨ। ਇਸਤੋਂ ਇਲਾਵਾ ਘੱਟ ਜਾਂ ਗਲਤ ਜਾਣਕਾਰੀ ਕਾਰਨ ਵੱਡੀ ਗਿਣਤੀ 'ਚ ਆਮ ਲੋਕ ਕੈਮਿਸਟਾਂ ਤੋਂ ਆਪਣੇ ਆਪ ਹੀ ਵਿਟਾਮਿਨ ਤੇ ਟਾਨਿਕ ਦੀਆਂ ਗੋਲੀਆਂ/ਕੈਪਸੂਲ/ਘੋਲ ਲੈ ਕੇ ਵਰਤ ਰਹੇ ਹਨ। ਕ੍ਰਿਕਟਰ ਯੁਵਰਾਜ ਤੇ ਫਿਲਮੀ ਐਕਟਰ ਸਲਮਾਨ ਖਾਨ ਜਿਹਿਆਂ ਨੂੰ "ਬਰਾਂਡ ਅੰਬੈਸਡਰ" ਬਣਾ ਕੇ ਵੱਖ-ਵੱਖ ਕੰਪਨੀਆਂ ਵੱਲੋਂ ਕੀਤੀ ਜਾਂਦੀ "ਜੀਓ ਜੀ ਭਰ ਕੇ" ਵਰਗੀ ਜ਼ੋਰਦਾਰ ਇਸ਼ਤਿਹਾਰਬਾਜ਼ੀ ਦੇ ਪ੍ਰਭਾਵ ਹੇਠ ਆ ਕੇ ਹੁਣ ਇੱਕ ਨਵਾਂ ਫੈਸ਼ਨ ਆਇਆ ਹੈ ਕਿ ਤੰਦਰੁਸਤ ਤੇ ਚੰਗੇ-ਭਲੇ ਖਾਂਦੇ-ਪੀਂਦੇ ਬੰਦਿਆਂ ਲਈ ਵੀ ਵਿਟਾਮਿਨ-ਟਾਨਿਕ "ਫਾਇਦੇਮੰਦ" ਹਨ। ਗੱਲ ਕੀ, ਪੂਰੀ ਦੁਨੀਆਂ 'ਚ ਵਿਟਾਮਿਨ ਟਾਨਿਕ ਸਭ ਤੋਂ ਵੱਧ ਵਿਕਣ ਵਾਲੀਆਂ ਦਵਾਈਆਂ 'ਚ ਸ਼ਾਮਿਲ ਹੋ ਚੁੱਕੇ ਹਨ ਅਤੇ ਦਵਾ ਕੰਪਨੀਆਂ (ਅਤੇ ਉਹਨਾਂ ਦੇ ਏਜੰਟ ਬਣ ਚੁੱਕੇ ਡਾਕਟਰ) ਮੋਟੀਆਂ ਰਕਮਾਂ ਆਪਣੀਆਂ ਜੇਬਾਂ 'ਚ ਪਾ ਰਹੀਆਂ ਹਨ।

ਪੂਰੀ ਦੁਨੀਆਂ 'ਚ ਵਿਟਾਮਿਨਾਂ-ਟਾਨਿਕਾਂ ਦਾ ਸਾਲਾਨਾ ਬਿਜ਼ਨੈੱਸ 68 ਬਿਲੀਅਨ ਡਾਲਰ (ਭਾਵ ਲੱਗਭੱਗ 34000 ਕਰੋੜ ਰੁਪੈ, ਭਾਰਤ ਦੇ ਕੇਂਦਰ ਸਰਕਾਰ ਦੇ ਸਾਲਾਨਾਂ ਸਿਹਤ ਬਜਟ ਤੋਂ ਵੀ ਜਿਆਦਾ) ਹੈ। ਭਾਰਤ 'ਚ ਹਾਲਾਤ ਕੋਈ ਵੱਖਰੀ ਨਹੀਂ ਹੈ, ਸਾਲ 2003 'ਚ ਸਭ ਤੋਂ ਜਿਆਦਾ ਵਿਕਣ ਵਾਲੇ ਕੁਝ ਚੁਣੇ ਹੋਏ "ਬਰਾਂਡ" ਦੇ ਵਿਟਾਮਿਨਾਂ ਟਾਨਿਕਾਂ ਦੀ ਵਿਕਰੀ 440 ਕਰੋੜ ਰੁਪੈ ਸੀ ਜੋ ਹੁਣ ਇੱਕ ਅੰਦਾਜ਼ੇ ਮੁਤਾਬਕ ਇੱਕ ਹਜ਼ਾਰ ਕਰੋੜ ਰੁਪੈ ਪ੍ਰਤੀ ਸਾਲ ਤੋਂ ਉੱਪਰ ਜਾ ਚੁੱਕੀ ਹੈ। ਰੈਨਬੈਕਸੀ ਦੇ ਬਰਾਂਡ 'ਰੀਵਾਈਟਲ' ਦੀ ਵਿਕਰੀ ਜੋ ਕਿ 2003 'ਚ 47 ਕਰੋੜ ਸੀ, ਹੁਣ 160 ਕਰੋੜ ਤੱਕ ਪਹੁੰਚ ਗਈ ਹੈ। ਇਹ ਸਾਰਾ ਕੁੱਝ ਦਵਾਈਆਂ ਦੀਆਂ ਸਟੈਂਡਰਡ ਪਾਠ ਪੁਸਤਕਾਂ (ਜਿਹੜੀਆਂ ਸਾਰੇ ਡਾਕਟਰ ਆਪਣੇ ਕੋਰਸ ਦੌਰਾਨ ਪੜ੍ਹਦੇ ਹਨ) ਅਤੇ ਅਨੇਕਾਂ ਅਧਿਐਨਾਂ ਤੇ ਮਾਹਿਰਾਂ ਦੀਆਂ ਰਾਵਾਂ ਕਿ ਆਮ ਇਸਤੇਮਾਲ ਹੋ ਰਹੇ ਬਹੁਤੇ ਵਿਟਾਮਿਨ-ਟਾਨਿਕ ਗੈਰ-ਵਿਗਿਆਨਕ ਹਨ ਅਤੇ ਬਹੁਤੀ ਵਾਰੀ ਮਰੀਜ਼ ਨੂੰ ਇਹਨਾਂ ਦੀ ਉੱਕਾ ਹੀ ਲੋੜ ਨਹੀਂ ਹੁੰਦੀ ਅਤੇ ਕਈ ਵਾਰ ਤਾਂ ਨੁਕਸਾਨਦੇਹ ਵੀ ਹੁੰਦੇ ਹਨ, ਦੀਆਂ ਸ਼ਰੇਆਮ ਧੱਜੀਆਂ ਉਡਾ ਕੇ ਹੋ ਰਿਹਾ ਹੈ।

ਵਿਟਾਮਿਨ ਕੀ ਹਨ? ਵਿਟਾਮਿਨ ਸ਼ਰੀਰ ਨੂੰ ਬਹੁਤ ਹੀ ਥੋੜ੍ਹੀ ਮਾਤਰਾ 'ਚ ਲੋੜੀਂਦੇ ਪਰ ਜ਼ਰੂਰੀ ਖੁਰਾਕੀ ਤੱਤ ਹਨ ਜਿਹੜੇ ਸ਼ਰੀਰ ਵਿੱਚ ਚੱਲਣ ਵਾਲੀਆਂ ਵੱਖ-ਵੱਖ ਰਸਾਇਣਕ ਕਿਰਿਆਵਾਂ ਨੂੰ ਸੁਚਾਰੂ ਰੂਪ ਵਿੱਚ ਜ਼ਾਰੀ ਰੱਖਣ ਲਈ ਅਹਿਮ ਹੁੰਦੇ ਹਨ। ਖਣਿਜ ਵੀ ਇਸੇ ਸ੍ਰੇਣੀ 'ਚ ਆਉਂਦੇ ਹਨ। ਇਹ ਤੱਤ ਫਲਾਂ, ਸਬਜ਼ੀਆਂ, ਦੁੱਧ, ਮੀਟ ਤੇ ਹੋਰ ਖੁਰਾਕੀ ਖਾਧ ਪਦਾਰਥਾਂ 'ਚ ਠੀਕ ਠਾਕ ਮਾਤਰਾ 'ਚ ਪਾਏ ਜਾਂਦੇ ਹਨ ਅਤੇ ਜੇ ਇੱਕ ਆਮ ਵਿਅਕਤੀ ਲੋੜੀਂਦੀ ਮਾਤਰਾ 'ਚ ਭੋਜਨ ਲੈਂਦਾ ਹੈ ਤਾਂ ਉਸਨੂੰ ਇਹਨਾ ਤੱਤਾਂ ਦੀ ਘਾਟ ਨਹੀਂ ਹੁੰਦੀ। ਕੁੱਝ ਖਾਸ ਹਾਲਤਾਂ ਜਾਂ ਕਾਰਨਾਂ ਤੇ ਬਿਮਾਰੀਆਂ

ਜਾਂ ਕੁਝ ਦਵਾਈਆਂ ਦੇ ਇਸਤੇਮਾਲ ਨਾਲ ਵੱਖ-ਵੱਖ ਵਿਟਾਮਿਨਾਂ ਦੀ ਘਾਟ ਹੋ ਸਕਦੀ ਹੈ ਅਤੇ ਸਿਰਫ਼ ਅਜਿਹੀ ਹਾਲਤ ਵਿੱਚ ਹੀ ਵਿਟਾਮਿਨਾਂ ਤੇ ਖਣਿਜ ਤੱਤਾਂ ਦੀ ਵਰਤੋਂ ਮੈਡੀਕਲ ਵਿਗਿਆਨ ਦੇ ਨਜ਼ਰੀਏ ਤੋਂ ਸਹੀ ਹੈ। ਇਸਤੋਂ ਇਲਾਵਾ ਬਿਮਾਰੀ ਤੋਂ ਬਾਅਦ, ਕਿਸੇ ਲੰਬੀ ਬਿਮਾਰੀ ਦੌਰਾਨ ਜਿਵੇਂ ਗੁਰਦੇ ਫੇਲ੍ਹ ਹੋਣ ਤੋਂ ਪੀੜਤ ਮਰੀਜ਼ਾਂ ਵਿੱਚ, ਕਿਸੇ ਖਾਸ ਇਲਾਕੇ ਜਿਵੇਂ ਆਈਓਡੀਨ ਦੀ ਘਾਟ ਵਾਲੇ ਇਲਾਕੇ ਵਿੱਚ ਵੀ ਵਿਟਾਮਿਨਾਂ ਤੇ ਖਣਿਜਾਂ ਦੀ ਵਰਤੋਂ ਜਾਇਜ਼ ਹੈ। ਪਰ ਹੋ ਕੀ ਰਿਹਾ ਹੈ? ਕੋਈ ਵਿਅਕਤੀ ਭੁੱਖ ਨਾ ਲੱਗਣ ਦੀ ਸ਼ਿਕਾਇਤ ਕਰਦਾ ਹੈ ਤਾਂ ਝੱਟ ਵਿਟਾਮਿਨ ਲਿਖ ਦਿੱਤੇ ਜਾਂਦੇ ਹਨ, ਬਿਨਾਂ ਇਹ ਛਾਣਬੀਣ ਕੀਤੇ ਕਿ ਭੁੱਖ ਘੱਟ ਹੈ ਜਾਂ ਵਿਅਕਤੀ ਕਿਸੇ ਹੋਰ ਕਾਰਨ ਕਰਕੇ ਘੱਟ ਖਾ ਰਿਹਾ ਹੈ। ਕਈ ਲੋਕਾਂ 'ਚ ਤਾਂ ਭੁੱਖ ਘੱਟ ਹੁੰਦੀ ਹੀ ਨਹੀਂ। ਅਕਸਰ ਇਹ ਹੁੰਦਾ ਹੈ ਕਿ ਵਿਅਕਤੀ ਆਪਣੇ ਰੁਜ਼ਗਾਰ ਦੇ ਰੁਝੇਵੇਂ ਕਾਰਨ ਨਾ ਹੀ ਸਮੇਂ 'ਤੇ ਤੇ ਨਾ ਹੀ ਲੋੜੀਂਦੀ ਮਾਤਰਾ ਵਿੱਚ ਭੋਜਨ ਕਰਦਾ ਹੈ। ਗਰੀਬ ਅਬਾਦੀ ਵਿੱਚ ਢਿੱਡ ਕੱਟ ਕੇ ਜੀਣ ਦੀ ਮਜ਼ਬੂਰੀ ਹੁੰਦੀ ਹੈ ਤੇ ਉੱਤੋਂ ਵਿਤੋਂ ਬਾਹਰਾ ਕੰਮ ਇੱਕ ਸਥਾਈ ਮਾਨਸਿਕ ਤੇ ਸ਼ਰੀਰਕ ਥਕਾਵਟ ਦੀ ਹਾਲਤ ਪੈਦਾ ਕਰ ਦਿੰਦਾ ਹੈ। ਲੰਮੇ ਸਮੇਂ ਲਈ ਥੋੜਾ ਖਾਂਦੇ ਰਹਿਣ ਕਾਰਨ ਭੁੱਖ ਘੱਟ ਜਾਂਦੀ ਹੈ। ਭੁੱਖ ਘੱਟ ਲੱਗਣ ਦੇ ਕਾਰਨ ਦੀ ਪਛਾਣ ਕਰਨ ਤੇ ਉਸ ਅਨੁਸਾਰ ਸਲਾਹ ਦੇਣ ਦੀ ਥਾਂ ਸਿੱਧਾ ਰਾਹ ਇਹ ਲੱਭਿਆ ਗਿਆ ਹੈ ਕਿ "ਟਾਨਿਕ" ਪਿਆਓ। ਇਸੇ ਤਰ੍ਹਾਂ ਵਜ਼ਨ ਘੱਟ ਹੋਣ ਦਾ ਮਾਮਲਾ ਹੈ ਜੋ ਕਿ ਗਰੀਬ ਅਬਾਦੀ ਵਿੱਚ ਆਮ ਹੈ ਅਤੇ ਜਿਸ ਦਾ ਕਾਰਨ ਬਹੁਤਾ ਕੰਮ, ਮਾਨਸਿਕ-ਸਰੀਰਕ ਥਕਾਵਟ ਅਤੇ ਲੋੜੀਂਦਾ ਪੋਸ਼ਕ ਭੋਜਨ ਨਾ ਮਿਲਣਾ ਹੈ। ਸਿਰਫ਼ ਇਹੋ ਆਮ ਸ਼ਿਕਾਇਤਾਂ ਨਹੀਂ ਜਿਹਨਾਂ ਲਈ ਵਿਟਾਮਿਨ ਟਾਨਿਕ ਲਿਖੇ ਜਾ ਰਹੇ ਹਨ, ਹੁਣ ਤਾਂ ਖੰਘ ਜੁਕਾਮ, ਪਾਚਣ ਸ਼ਕਤੀ ਦੀਆਂ ਛੋਟੀਆਂ ਮੋਟੀਆਂ ਗੜਬੜਾਂ, ਕੋਈ ਵੀ ਬੁਖਾਰ ਆਦਿ ਲਈ ਵਿਟਾਮਿਨ ਲਿਖਣ ਦਾ ਜਿਵੇਂ "ਕਾਨੂੰਨ" ਪਾਸ ਹੋ ਗਿਆ ਲੱਗਦਾ ਹੈ।

ਅਕਸਰ ਇਹ ਕਿਹਾ ਜਾਂਦਾ ਹੈ ਕਿ ਵਿਟਾਮਿਨਾਂ ਦਾ ਸਰੀਰ ਉੱਪਰ ਕੋਈ ਬੁਰਾ ਅਸਰ ਨਹੀਂ ਹੁੰਦਾ। ਪਰ ਅਜਿਹਾ ਵੀ ਨਹੀਂ ਹੈ। ਕਮੀ ਨਾ ਹੋਣ ਦੀ ਹਾਲਤ ਵਿੱਚ ਵਿਟਾਮਿਨਾਂ ਦੇ ਕੈਪਸੂਲ ਨਾ ਸਿਰਫ਼ ਗੈਰ-ਜ਼ਰੂਰੀ ਹੁੰਦੇ ਹਨ, ਸਗੋਂ ਸਰੀਰ 'ਤੇ ਕਈ ਕਿਸਮ ਦੇ ਗੰਭੀਰ ਬੁਰੇ ਪ੍ਰਭਾਵ ਵੀ ਪਾਉਂਦੇ ਹਨ। ਵਿਟਾਮਿਨ 'ਏ' ਜਿਗਰ ਨੂੰ ਨੁਕਸਾਨ ਪੁਚਾ ਸਕਦਾ ਹੈ, ਇੱਥੋਂ ਤੱਕ ਕਿ ਜਿਗਰ ਨੂੰ ਪੱਕੇ ਤੌਰ ਤੇ ਨਕਾਰਾ ਕਰ ਸਕਦਾ ਹੈ। ਇਹ ਖੋਪੜੀ ਅੰਦਰ ਪ੍ਰੈਸ਼ਰ ਵਧਾ ਸਕਦਾ ਹੈ, ਲਗਾਤਾਰ ਸਿਰ ਦਰਦ ਦਾ ਕਾਰਨ ਬਣ ਸਕਦਾ ਹੈ ਅਤੇ ਚਮੜੀ ਤੇ ਵਾਲਾਂ ਦੀ ਖੁਸ਼ਕੀ ਕਰ ਸਕਦਾ ਹੈ। ਗਰਭ ਅੰਦਰ ਪਲ ਰਹੇ ਬੱਚੇ 'ਚ ਜਮਾਂਦਰੂ ਨੁਕਸ ਪੈਦਾ ਕਰਦਾ ਹੈ। ਵਿਟਾਮਿਨ "ਬੀ ਕੰਪਲੈਕਸ" 'ਚੋਂ ਇੱਕ "ਨਾਈਸਿਨ" ਖ਼ੂਨ 'ਚ ਯੂਰਿਕ ਏਸਿਡ ਦੀ ਮਾਤਰਾ ਵਧਾਉਂਦਾ ਹੈ, ਗਠੀਏ ਦਾ ਖਤਰਾ ਪੈਦਾ ਕਰਦਾ ਹੈ। ਕੁਝ ਅਧਿਐਨਾਂ ਤੋਂ ਇਹ ਵੀ ਜ਼ਾਹਿਰ ਹੁੰਦਾ ਹੈ ਕਿ ਨਾਈਸਿਨ ਫੇਫੜਿਆਂ ਦੇ ਕੈਂਸਰ ਨਾਲ ਜੁੜਿਆ ਹੋ ਸਕਦਾ ਹੈ। ਵਿਟਾਮਿਨ ਸੀ, ਵਿਟਾਮਿਨ ਡੀ ਤੇ ਕੈਲਸ਼ਿਯਮ ਦੀ ਵਰਤੋਂ ਗੁਰਦੇ ਵਿੱਚ ਪਥਰੀਆਂ ਦਾ ਕਾਰਨ ਬਣ ਸਕਦੀ ਹੈ। ਵਿਟਾਮਿਨ ਈ ਦੀ ਵਰਤੋਂ ਨਾਲ ਦਿਲ ਫੇਲ੍ਹ ਹੋਣ ਦਾ ਖਤਰਾ 20 ਪ੍ਰਤੀਸ਼ਤ ਤੱਕ ਵਧ ਜਾਂਦਾ ਹੈ। ਇਸੇ ਤਰ੍ਹਾਂ ਰੋਜ਼ 0.8-1.2 ਮਿ.ਗ੍ਰਾ. ਫੋਲਿਕ ਏਸਿਡ (ਬੀ ਕੰਪਲੈਕਸ ਦਾ ਹਿੱਸਾ) ਦੀ ਵਰਤੋਂ ਨਾਲ ਵੀ ਦਿਲ ਤੇ ਪ੍ਰਤੀਕੂਲ ਪ੍ਰਭਾਵ ਸਾਹਮਣੇ ਆਇਆ ਹੈ। ਮਲਟੀਵਿਟਾਮਿਨ ਦੀ ਵਰਤੋਂ ਕਰਨ ਵਾਲੇ ਪੁਰਸ਼ਾਂ 'ਚ ਗਦੂਦਾਂ ਦੇ ਕੈਂਸਰ ਦਾ ਖਤਰਾ ਵਧਣ ਦਾ ਇੱਕ ਵੱਡਾ ਅਧਿਐਨ ਵੀ ਹੁਣੇ ਹੁਣੇ ਸਾਹਮਣੇ ਆਇਆ ਹੈ। ਟੀਕਿਆਂ ਦੇ ਰੂਪ ਵਿੱਚ ਦਿੱਤੇ ਜਾਣ ਵਾਲੇ ਵਿਟਾਮਿਨ ਤਾਂ ਕਈ ਮਾਅਨਿਆਂ 'ਚ ਹੋਰ ਵੀ ਖਤਰਨਾਕ ਹਨ। ਟੀਕਿਆਂ ਰਾਹੀਂ ਨਾ ਸਿਰਫ਼ ਕਾਲਾ ਪੀਲੀਆ ਤੇ ਏਡਜ਼ ਜਿਹੇ ਰੋਗਾਂ ਦੇ ਫੈਲਣ ਦਾ ਖਤਰਾ ਵਧਦਾ ਹੈ, ਸਗੋਂ ਖੁਦ ਵਿਟਾਮਿਨਾਂ ਕਾਰਨ "ਰੀਐਕਸ਼ਨ" ਹੋ ਸਕਦੀ ਹੈ ਜੋ ਜਾਨਲੇਵਾ ਵੀ ਹੋ ਸਕਦੀ ਹੈ। ਦਵਾਈਆਂ ਨਾਲ ਸੰਬੰਧਤ ਕਾਨੂੰਨ ਅਨੁਸਾਰ ਵਿਟਾਮਿਨਾਂ-ਟਾਨਿਕਾਂ ਉੱਤੇ ਇਹਨਾਂ ਬੁਰੇ ਪ੍ਰਭਾਵਾਂ ਦਾ ਜ਼ਿਕਰ ਜ਼ਰੂਰੀ ਹੈ ਪਰ ਅਜਿਹਾ ਕਰਨ ਨਾਲ ਇਹਨਾਂ ਦੀ ਵਿਕਰੀ 'ਚ ਭਾਰੀ ਕਮੀ ਆ ਸਕਦੀ ਹੈ ਜੋ ਕੰਪਨੀਆਂ ਬਿਲਕੁਲ ਨਹੀਂ ਚਾਹੁੰਦੀਆਂ। ਇਸਤੋਂ ਇਲਾਵਾ ਇਹਨਾਂ ਉੱਪਰ ਇਹ ਲਿਖਿਆ ਹੋਣਾ ਚਾਹੀਦਾ ਹੈ ਕਿ ਵਿਟਾਮਿਨ ਜਾਂ ਟਾਨਿਕ "ਬਿਮਾਰੀ ਤੋਂ ਬਚਾਅ" ਲਈ ਹੈ ਜਾਂ "ਬਿਮਾਰੀ ਦੇ ਇਲਾਜ ਲਈ ਹੈ" ਅਤੇ ਨਾਲ ਹੀ ਬੱਚਿਆਂ 'ਚ ਇਸਤੇਮਾਲ ਲਈ ਅਲੱਗ ਤੋਂ ਲਿਖਿਆ ਜਾਣਾ ਵੀ ਜ਼ਰੂਰੀ ਹੈ। ਇਸ ਕਾਨੂੰਨੀ ਧਾਰਾ ਤੋਂ ਬਚਣ ਲਈ ਕੰਪਨੀਆਂ ਵਿਟਾਮਿਨਾਂ ਨੂੰ ਦਵਾਈਆਂ ਦੀ ਥਾਂ ਤੇ 'ਖੁਰਾਕੀ ਪਦਾਰਥ' ਕਹਿ ਕੇ ਵੇਚ ਰਹੀਆਂ ਹਨ ਅਤੇ ਪੂਰਾ ਮਾਮਲਾ ਭਾਰਤੀ ਦਵਾਈ ਕੰਟਰੋਲ ਵਿਭਾਗ ਦੇ ਦਾਇਰੇ 'ਚੋਂ ਨਿਕਲ ਕੇ "ਫੂਡ ਸੇਫਟੀ

ਐਂਡ ਸਟੈਂਡਰਡਾਈਜ਼ੇਸਨ ਅਥਾਰਟੀ ਆਫ਼ ਇੰਡੀਆ'' ਦੇ ਅਧਿਕਾਰ ਖੇਤਰ 'ਚ ਚਲਾ ਜਾਂਦਾ ਹੈ। ਜਿਸ ਕੋਲ ਦਵਾਈਆਂ ਨੂੰ ਕੰਟਰੋਲ ਕਰਨ ਸੰਬੰਧੀ ਕੋਈ ਅਧਿਕਾਰ ਹੀ ਨਹੀਂ ਹੈ। ਇਹ ਸਾਰਾ ਕੁਝ ਸਰਕਾਰਾਂ ਦੇ ਨੱਕ ਥੱਲੇ ਹੋ ਰਿਹਾ ਹੈ।

ਮਰੀਜ਼ਾਂ ਨੂੰ (ਤੇ ਸਿਹਤਮੰਦ ਵਿਅਕਤੀਆਂ ਨੂੰ ਵੀ) ਵਿਟਾਮਿਨ ਲਿਖ ਕੇ ਦੇਣ ਦੇ ਕਾਰਨ ਗਿਣਾਉਣ ਲਈ ਡਾਕਟਰ ਬਹੁਤ ਸਾਰੇ ਲੰਗੜੇ ਚੂਚੇ ਛੱਡਦੇ ਹਨ। ਸਭ ਤੋਂ ਆਮ ਗੱਲ ਇਹ ਕਹੀ ਜਾਂਦੀ ਹੈ ਕਿ ਮਰੀਜ਼ ਇਸਦੀ ਮੰਗ ਕਰਦੇ ਹਨ। ਇਹ ਬਿਲਕੁਲ ਬੇਹੂਦਾ ਗੱਲ ਹੈ। ਪਹਿਲੀ ਗੱਲ ਤਾਂ ਇਹ ਸੱਚ ਨਹੀਂ ਕਿ ਸਾਰੇ ਮਰੀਜ਼ ਹੀ ਅਜਿਹੀ ਮੰਗ ਕਰਦੇ ਹਨ। ਦੂਸਰਾ, ਮਰੀਜ ਆਪਣੀ ਅਗਿਆਨਤਾ ਕਾਰਨ ਅਜਿਹਾ ਕਰ ਸਕਦਾ ਹੈ ਤੇ ਅਗਿਆਨਤਾ ਦੇ ਸੁੱਖ ਨਾਲ ਭਾਰਤੀ ਸਮਾਜ 'ਚ ਅੰਬਾਰ ਹਨ। ਕੀ ਡਾਕਟਰ ਨੂੰ ਮਰੀਜ ਦੀ ਅਗਿਆਨਤਾ ਨਾਲ ਲੜਨਾ ਨਹੀਂ ਚਾਹੀਦਾ ਤੇ ਉਸਨੂੰ ਵਿਟਾਮਿਨਾਂ ਬਾਰੇ ਸਿੱਖਿਅਤ ਨਹੀਂ ਕਰਨਾ ਚਾਹੀਦਾ, ਜਾਂ ਫਿਰ ਇੱਕ ਪੜ੍ਹਿਆ-ਲਿਖਿਆ ਵਿਗਿਆਨੀ ਹੋਣ ਦੇ ਬਾਵਜੂਦ ਇੱਕ ਅਗਿਆਨਤਾ ਦੇ ਮਾਰੇ ਮਰੀਜ਼ ਦੀ ਪੂੰਛ ਬਣ ਜਾਣਾ ਚਾਹੀਦਾ ਹੈ? ਅਸਲ ਮਾਮਲਾ ਇਹ ਹੈ ਹੀ ਨਹੀਂ, ਡਾਕਟਰਾਂ ਨੂੰ ਵਿਟਾਮਿਨਾਂ-ਟਾਨਿਕਾਂ 'ਚੋਂ ਮੋਟਾ ਕਮਿਸ਼ਨ ਮਿਲਦਾ ਹੈ, ਤੇ ਉਹ ਕੰਪਨੀਆਂ ਦੇ ''ਲਿਖਣ ਵਾਲੇ ਹੱਥ'' ਦੇ ਤੌਰ ਤੇ ਕੰਮ ਕਰਦੇ ਹਨ। ਦੂਜਾ ਬਹਾਨਾ ਕੁਝ 'ਵਿਗਿਆਨਕ' ਕਿਸਮ ਦਾ ਹੈ। ਮੈਡੀਕਲ ਵਿਗਿਆਨ 'ਚ ਇਲਾਜ ਦਾ ਇੱਕ ਤਰੀਕਾ ਹੈ ਜਿਸ ਵਿੱਚ ਮਰੀਜ਼ ਨੂੰ ਦਵਾਈ ਦੀ ਜ਼ਰੂਰਤ ਨਾ ਹੋਣ ਦੀ ਸੂਰਤ ਵਿੱਚ ਡਾਕਟਰ ਵੱਲੋਂ ਵੈਸੀ ਹੀ ਕੋਈ ਗੋਲੀ/ਕੈਪਸੂਲ ਲਿਖਕੇ ਦੇ ਦਿੱਤਾ ਜਾਂਦਾ ਹੈ ਤਾਂ ਕਿ ਉਸਨੂੰ ਮਾਨਸਿਕ ਸੰਤੁਸ਼ਟੀ ਹੋ ਜਾਵੇ ਕਿ ਉਹ ਦਵਾਈ ਖਾ ਰਿਹਾ ਹੈ। ਇਸਨੂੰ ਮੈਡੀਕਲ ਭਾਸ਼ਾ 'ਚ ''ਪਲੇਸਬੋ'' ਕਹਿੰਦੇ ਹਨ। ਇਸ ਵਿਧੀ ਦੀ ਵਰਤੋਂ ਅਕਸਰ ਨਵੀਆਂ ਦਵਾਈਆਂ ਦੀ ਪਰਖ ਦੌਰਾਨ ਕੀਤੀ ਜਾਂਦੀ ਹੈ ਤਾਂ ਕਿ ਪਤਾ ਲੱਗ ਸਕੇ ਕਿ ਨਵੀਂ ਦਵਾਈ ਦਾ ਵਾਕਈ ਕੋਈ ਫਾਇਦਾ ਹੈ ਜਾਂ ਨਹੀਂ। ਮਰੀਜ਼ਾਂ ਲਈ ਇਹ ਵਿਧੀ ਵਰਤਣ ਸਮੇਂ ਜਰੂਰੀ ਹੈ ਕਿ ਪਲੇਸਬੋ ਦੇ ਤੌਰ ਤੇ ਦਿੱਤੀ ਜਾਣ ਵਾਲੀ ਦਵਾਈ ਦਾ ਕੋਈ ਬੁਰਾ ਪ੍ਰਭਾਵ ਨਾ ਹੋਵੇ, ਪਰ ਅਸੀਂ ਜਿਵੇਂ ਕਿ ਉੱਪਰ ਦੇਖਿਆ ਹੈ ਕਿ ਵਿਟਾਮਿਨਾਂ ਦੇ ਨਾਂ ਸਿਰਫ਼ ਬੁਰੇ ਪ੍ਰਭਾਵ ਹਨ, ਸਗੋਂ ਕਈ ਬਹੁਤ ਗੰਭੀਰ ਵੀ ਹਨ। ਦੂਸਰਾ ਪਲੇਸਬੋ ਦਵਾਈ ਸਸਤੀ ਹੋਣੀ ਚਾਹੀਦੀ ਹੈ ਪਰ ਵਿਟਾਮਿਨ ਮਹਿੰਗੀਆਂ ਦਵਾਈਆਂ 'ਚੋਂ ਇੱਕ ਹਨ। ਅਜਿਹੇ 'ਚ ਇਹਨਾਂ ਨੂੰ ਪਲੈਸਬੋ ਦੇ ਤੌਰ ਤੇ ਵਰਤਣਾ ਉੱਕਾ ਹੀ ਵਾਜਿਬ ਨਹੀਂ ਹੈ ਤੇ ''ਵਿਗਿਆਨਕ'' ਬਹਾਨੇ 'ਚ ਕੋਈ ਦਮ ਨਹੀਂ ਹੈ। ਕਈ ਡਾਕਟਰ ਦਵਾਈਆਂ ਦੀ ਗਿਣਤੀ ਵਧਾਉਣ ਲਈ ਵਿਟਾਮਿਨ ਲਿਖਦੇ ਹਨ, ਇੱਥੇ ਇਹ ਗਲਤ ਧਾਰਨਾ ਕੰਮ ਕਰਦੀ ਹੈ ਕਿ ਮਰੀਜ਼ ਡਾਕਟਰ ਨੂੰ ਓਨਾ ਹੀ ਜ਼ਿਆਦਾ ਕਾਬਲ ਸਮਝੇਗਾ ਜਿੰਨੀਆਂ ਜ਼ਿਆਦਾ ਕਿਸਮ ਦੀਆਂ ਦਵਾਈਆਂ ਡਾਕਟਰ ਮਰੀਜ ਨੂੰ ਲਿਖਕੇ ਦੇਵੇਗਾ। ਇਹ ਵੀ ਪੂਰੀ ਤਰ੍ਹਾਂ ਠੀਕ ਨਹੀਂ, ਅਤੇ ਜੇ ਕੁਝ ਮਰੀਜ਼ ਇਦਾਂ ਸਮਝਦੇ ਵੀ ਹਨ ਤਾਂ ਇਹ ਇੱਕ ਵਾਰ ਫਿਰ ਭਾਰਤ 'ਚ ਫੈਲੇ ਅਗਿਆਨਤਾ ਦੇ ਸਾਮਰਾਜ ਕਰਕੇ ਹੈ ਜਿਸਨੂੰ ਢਾਲ ਬਣਾ ਕੇ ਡਾਕਟਰ ਆਪਣੀ ਜੇਬ੍ਹ ਭਾਰੀ ਕਰਦੇ ਹਨ ਪਰ ਇਹ ਨਾ ਤਾਂ ਇਨਸਾਨੀ ਨੈਤਿਕ ਪੱਖ ਤੋਂ, ਨਾ ਹੀ ਕਿੱਤੇ ਦੇ ਪੱਖ ਤੋਂ ਅਤੇ ਨਾ ਹੀ ਵਿਗਿਆਨ ਤੋਂ ਸਹੀ ਹੈ। ਕਈ ਡਾਕਟਰ ਮਰੀਜ ਨੂੰ ਬਿਨਾ ਦਵਾਈ ਤੋਂ ਭੇਜਨ 'ਚ ਸੰਗ ਮਹਿਸੂਸ ਕਰਦੇ ਹਨ, ਪਰ ਇਹ ''ਸੰਗਾਊਪਣ'' ਸਮਾਜ ਲਈ ਘਾਤਕ ਹੈ, ਇਸਨੂੰ ਵੀ ਡਾਕਟਰ ਨੂੰ ਧਿਆਨ ਵਿੱਚ ਰੱਖਣਾ ਚਾਹੀਦਾ ਹੈ। ਮੋਟੇ ਤੌਰ ਤੇ ਦੇਖਿਆ ਜਾਵੇ ਤਾਂ ਡਾਕਟਰਾਂ ਦੁਆਰਾ ਬਿਨਾਂ ਲੋੜੋਂ ਵਿਟਾਮਿਨ-ਟਾਨਿਕ ਲਿਖ ਕੇ ਦੇਣੇ ਦਵਾ ਕੰਪਨੀਆਂ-ਡਾਕਟਰਾਂ ਦੇ ਮੁਨਾਫ਼ੇ ਖਾਤਰ ਹੋਏ ਗੱਠਜੋੜ ਦਾ ਨਤੀਜਾ ਹੈ। ਮੌਜੂਦਾ ਢਾਂਚੇ ਵਿੱਚ ਅਜਿਹਾ ਹੋਣਾ ਕੋਈ ਹੈਰਾਨੀ ਵਾਲੀ ਗੱਲ ਹੈ ਵੀ ਨਹੀਂ ਅਤੇ ਅਜਿਹਾ ਜਾਰੀ ਰਹੇਗਾ ਜਦੋਂ ਤੱਕ ਸਰਮਾਏਦਾਰੀ ਪ੍ਰਬੰਧ ਬਣਿਆ ਰਹੇਗਾ।

ਸਿਰਫ਼ ਮੈਡੀਕਲ ਤੇ ਸਿਹਤ ਦੇ ਪੱਖ ਤੋਂ ਹੀ ਵਿਟਾਮਿਨਾਂ-ਟਾਨਿਕਾਂ ਦੀ ਵਰਤੋਂ ਗੈਰ ਵਾਜਿਬ ਨਹੀਂ ਹੈ, ਇਹ ਸਾਧਨਾਂ ਦੀ ਬਰਬਾਦੀ ਵੀ ਹੈ ਤੇ ਆਮ ਲੋਕਾਂ ਤੇ ਵਿੱਤੀ ਬੋਝ ਹੈ। ਇੱਕ ਗਰੀਬ ਆਦਮੀ ਜੋ ਪੰਜ ਛੇ ਹਜ਼ਾਰ ਰੁਪੈ ਪ੍ਰਤੀ ਮਹੀਨੇ ਨਾਲ ਆਪਣਾ ਪਰਿਵਾਰ ਪਾਲਦਾ ਹੈ, ਉਸਨੂੰ 100-150 ਦਾ ਵਿਟਾਮਿਨ ਦਾ ਪੱਤਾ ਲਿਖਣਾ ਉਸਨੂੰ ਭੁੱਖੇ ਮਾਰਨਾ ਹੈ। ਇੰਨੇ ਰੁਪੈ ਵਿੱਚ ਉਹ ਅਜਿਹਾ ਪੌਸ਼ਟਿਕ ਭੋਜਨ ਖਾ ਸਕਦਾ ਜੋ ਵਿਟਾਮਿਨਾਂ ਦੇ ਇੱਕ ਪੱਤੇ ਨਾਲੋਂ ਕਿਤੇ ਵੱਧ ਫਾਇਦੇਮੰਦ ਹੋਵੇਗਾ। ਦੂਜਾ, ਉਸ ਨੂੰ ਉਸਦੀ ਬਿਮਾਰੀ ਦੇ ਅਸਲ ਕਾਰਨ ਪਤਾ ਲੱਗਣ ਤੋਂ ਰੋਕਿਆ ਜਾ ਰਿਹਾ ਹੈ, ਉਹ ਆਪਣਾ ਇਲਾਜ ਵਿਟਾਮਿਨਾਂ ਦੇ ਪੱਤਿਆਂ-ਟੀਕਿਆਂ 'ਚ ਲੱਭਦਾ ਹੈ ਜਦਕਿ ਇਹ ਸਭ ਕੁਝ ਉਸ ਦੀ ਗਰੀਬੀ, 12-16 ਘੰਟੇ ਦਾ ਕੰਮ, ਰਹਿਣ ਦੀਆਂ ਭਿਅੰਕਰ ਹਾਲਤਾਂ, ਥੋੜਾ ਜਾਂ ਅਸੰਤੁਲਤ

ਭੋਜਨ ਆਦਿ ਜਿਹੀਆਂ ਜੀਵਨ-ਹਾਲਤਾਂ ਨਾਲ ਜੁੜਿਆ ਹੋਇਆ ਹੈ ਤੇ ਇਸਤੋਂ ਉਹ ਤਦ ਤੱਕ ਮੁਕਤੀ ਹਾਸਲ ਨਹੀਂ ਕਰ ਸਕਦਾ ਜਦ ਤੱਕ ਉਹ ਆਪਣੀਆਂ ਜੀਵਨ-ਹਾਲਤਾਂ ਨੂੰ ਬਦਲਣ ਲਈ ਉਪਰਾਲਾ ਨਹੀਂ ਕਰਦਾ। ਕੋਈ ਕਹਿ ਸਕਦਾ ਹੈ ਕਿ ਪੈਸੇ ਵਾਲੇ ਲੋਕਾਂ ਨੂੰ ਤਾਂ ਫਿਰ ਵਿਟਾਮਿਨ ਲਿਖ ਕੇ ਦੇਣ 'ਚ ਕੋਈ ਹਰਜ਼ ਨਹੀਂ ਹੈ। ਮੈਡੀਕਲ ਫਾਇਦੇ/ਨੁਕਸਾਨ ਤਾਂ ਇਹਨਾਂ ਲੋਕਾਂ ਤੇ ਵੀ ਓਨੇ ਹੀ ਲਾਗੂ ਹੁੰਦੇ ਹਨ ਜਿਸਦਾ ਜ਼ਿਕਰ ਅਸੀਂ ਕਰ ਹੀ ਚੁੱਕੇ ਹਾਂ। ਦੂਸਰਾ, ਇਹ ਲੋਕ ਇੰਨਾ ਕੁ ਚੰਗਾ ਭੋਜਨ ਕਰਦੇ ਹਨ ਕਿ ਵਿਟਾਮਿਨਾਂ ਤੇ ਖਣਿਜ ਪਦਾਰਥਾਂ ਦੀ "ਖੁਰਾਕੀ" ਘਾਟ ਸਮਾਜ ਦੇ ਇਸ ਤਬਕੇ 'ਚ ਆਮ ਤੌਰ ਤੇ ਹੁੰਦੀ ਹੀ ਨਹੀਂ, ਇਸ ਤਰ੍ਹਾਂ ਜੇ ਇਹਨਾਂ ਨੂੰ ਵਿਟਾਮਿਨ ਲਿਖ ਕੇ ਦਿੱਤੇ ਜਾਣਗੇ ਤਾਂ ਸਰੀਰ ਵਿਟਾਮਿਨ ਦੇ ਵੱਡੇ ਹਿੱਸੇ ਨੂੰ ਵਾਧੂ ਸਮਝ ਕੇ ਉਂਝ ਦਾ ਉਂਝ ਸਰੀਰ 'ਚੋਂ ਬਾਹਰ ਕੱਢ ਦਿੰਦਾ ਹੈ ਅਤੇ ਜੋ ਹਿੱਸਾ ਸਰੀਰ 'ਚ ਰਹੇਗਾ ਉਹ ਦੁਰਪ੍ਰਭਾਵ ਹੀ ਪੈਦਾ ਕਰੇਗਾ। ਬਾਕੀ ਦੇਸ਼ ਦੇ ਸਾਧਨਾਂ ਦਾ ਨੁਕਸਾਨ ਤਾਂ ਹੋਵੇਗਾ ਹੀ ਜਦੋਂ ਕੋਈ ਵੀ ਚੀਜ਼ ਸਮਾਜ ਵਿੱਚ ਬਿਨਾਂ ਜਰੂਰਤ ਤੋਂ ਬਣਾਈ ਜਾ ਵੇਚੀ ਜਾਂਦੀ ਹੈ।

ਅੰਤ ਵਿੱਚ ਕਿਹਾ ਜਾ ਸਕਦਾ ਹੈ ਕਿ ਵਿਟਾਮਿਨ-ਟਾਨਿਕਾਂ ਦੀ ਵਰਤੋਂ ਪੂਰੀ ਤਰ੍ਹਾਂ ਇਕ ਗੋਰਖਧੰਦਾ ਬਣ ਚੁੱਕਾ ਹੈ। ਦਵਾਈਆਂ ਦੀ ਮਸ਼ਹੂਰ ਪਾਠ-ਪੁਸਤਕ "ਈਸ਼ੇਂਸ਼ਲਜ਼ ਆਫ਼ ਮੈਡੀਕਲ ਫਰਮਾਕਾਲੋਜੀ" (ਲੇਖਕ ਕੇ.ਡੀ. ਤ੍ਰਿਪਾਠੀ) ਅਨੁਸਾਰ-"ਵਿਟਾਮਿਨ ਲੋੜੋਂ ਬਹੁਤੇ ਪ੍ਰਮੋਟ, ਲੋੜੋਂ ਬਹੁਤੇ ਲਿਖੇ ਤੇ ਲੋੜੋਂ ਬਹੁਤੇ ਖਾਧੇ ਜਾ ਰਹੇ ਹਨ।" ਵਿਟਾਮਿਨ ਈ, ਸੀ ਤੇ ਹੋਰ ਕਈ ਸਾਰੇ 'ਐਂਟੀ ਆਕਸੀਡੈਂਟ' ਉਤਪਾਦਾਂ ਬਾਰੇ ਇਸੇ ਕਿਤਾਬ ਦਾ ਕਹਿਣਾ ਹੈ - 'ਇਹਨਾਂ ਦੀ ਵੱਡੀ ਗਿਣਤੀ 'ਚ ਜ਼ੋਰਦਾਰ ਇਸ਼ਤਿਹਾਰਬਾਜੀ ਕੀਤੀ ਜਾ ਰਹੀ ਹੈ ਪਰ ਇਹਨਾਂ ਦੇ ਫਾਇਦੇ ਦਾ ਕੋਈ ਵੀ ਸਬੂਤ ਨਹੀਂ ਹੈ, ਅਤੇ ਸਗੋਂ ਨੁਕਸਾਂਨਦੇਹ ਵੀ ਹੋ ਸਕਦੇ ਹਨ।" ਸਰਮਾਏਦਾਰੀ ਪ੍ਰਬੰਧ ਕਿਵੇਂ ਹਰ ਉਪਯੋਗੀ ਚੀਜ਼ ਨੂੰ ਇਸਦੇ ਉਲਟ 'ਚ ਬਦਲ ਦਿੰਦਾ ਹੈ, ਅਤੇ ਇਹ ਕਿਸ ਹੱਦ ਤੱਕ ਲੋਕ-ਦੋਖੀ ਤੇ ਮਨੁੱਖਤਾ ਵਿਰੋਧੀ ਹੋ ਸਕਦਾ ਹੈ, ਵਿਟਾਮਿਨਾਂ-ਟਾਨਿਕਾਂ ਦਾ ਕਿੱਸਾ ਇਸੇ ਦਾ ਇਕ ਹੋਰ ਮੰਜ਼ਰ ਹੈ।

75089-87982

## ਆਸਾਰਾਮ ਅਤੇ ਨਰਾਇਣ ਸਾਂਈਂ ਦਾ ਚੇਹਰਾ ਹੋਰ ਬੇਨਕਾਬ

- ਜਸਵੰਤ ਜੀਰਖ

ਆਪੇ ਬਣੇ 'ਬਾਪੂ' ਆਸ਼ਾ ਰਾਮ ਅਤੇ ਉਸ ਦੇ ਪੁੱਤਰ ਨਰਾਇਣ ਸਾਈਂ ਦਾ ਅੱਯਾਸ਼ਪਣੇ ਵਾਲਾ ਚੇਹਰਾ ਤਾਂ ਲੋਕਾਂ ਨੇ ਵੇਖ ਹੀ ਲਿਆ ਹੈ, ਹੁਣ ਉਹਨਾਂ ਦਾ ਅੰਧ-ਵਿਸ਼ਵਾਸੀ ਅਤੇ ਰਿਸ਼ਵਤ ਖੋਰੀ ਨੂੰ ਬੜਾਵਾ ਦੇਣ ਵਾਲਾ ਚੇਹਰਾ ਵੀ ਬੇਪਰਦ ਹੋ ਗਿਆ ਹੈ। ਇਸ ਸਬੰਧੀ ਸਾਰਾ ਸੀਨ ਬੀਤੇ ਦਿਨੀਂ ਇੱਕ ਟੀ.ਵੀ. ਚੈਨਲ ਨੇ ਵਿਖਾਉਂਦਿਆਂ ਦੱਸਿਆ ਕਿ ਕਿਵੇਂ ਕਈ ਤਾਂਤਰਿਕਾਂ ਵੱਲੋਂ ਆਪਣੀ ਅਖੌਤੀ ਤਾਂਤਰਿਕ ਵਿਧੀ ਰਾਹੀਂ ਇਕ ਲਾਲ ਰੰਗ ਦੀ ਟੋਪੀ ਤਿਆਰ ਕੀਤੀ ਗਈ ਜਿਸ ਉੱਪਰ ਇਸ ਟੋਪੀ ਉੱਪਰ ਫੂਕਾਂ ਮਾਰ ਕੇ ਇਸ ਨੂੰ ਕਰਾਮਾਤੀ ਬਣਾਉਣ ਦਾ ਅਡੰਬਰ ਰਚਿਆ ਹੋਇਆ ਸੀ। ਇਹਨਾਂ ਦਾ ਦਾਅਵਾ ਸੀ ਕਿ ਜਦੋਂ ਆਸ਼ਾ ਰਾਮ ਇਹ ਟੋਪੀ ਪਹਿਨਕੇ ਕੋਰਟ ਵਿੱਚ ਜਾਵੇਗਾ ਤਾਂ ਇਸ ਕਰਾਮਾਤੀ ਟੋਪੀ ਨੇ ਵਕੀਲਾਂ, ਜੱਜਾਂ, ਪੁਲੀਸ ਆਦਿ ਉੱਪਰ ਅਜਿਹਾ ਪ੍ਰਭਾਵ ਪਾਉਣਾ ਸੀ ਕਿ ਉਹਨਾਂ ਨੇ ਆਸ਼ਾ ਰਾਮ ਵਿਰੁੱਧ ਲੱਗੇ ਸਾਰੇ ਦੋਸ਼ਾਂ ਨੂੰ ਨਿਕਾਰ ਦੇਣਾ ਸੀ ਅਤੇ ਉਸ ਖਿਲਾਫ਼ ਕੋਈ ਕਾਰਵਾਈ ਨਹੀਂ ਸੀ ਕਰਨੀ। ਦੂਜੇ ਪਾਸੇ ਇਕ ਹੋਰ ਯੋਜਨਾ ਤਹਿਤ ਤੇਰਾਂ ਕਰੋੜ ਰੁਪਿਆ ਜਿਸ ਨਾਲ ਵੱਖ-ਵੱਖ ਵਕੀਲਾਂ, ਜੱਜਾਂ, ਪੁਲੀਸ ਅਤੇ ਜੇਲ੍ਹ ਅਧਿਕਾਰੀਆਂ ਆਦਿ ਨੂੰ ਰਿਸ਼ਵਤ ਦੇ ਕੇ ਉਪਰੋਕਤ ਬਾਪ-ਬੇਟੇ ਦੇ ਅਪਰਾਧਿਕ ਮਾਮਲਿਆਂ ਸਬੰਧੀ ਕੇਸਾਂ ਦਾ ਸਬੂਤ ਖਤਮ ਕਰਨ ਦੇ ਯਤਨ ਕੀਤੇ ਜਾ ਰਹੇ ਸਨ। ਇਸ ਦਾ ਵੀ ਇਸ ਚੈਨਲ ਦੇ ਭਾਂਡਾ ਭੰਨਦਿਆਂ ਉਹ ਸਾਰੇ ਤੇਰਾਂ ਕਰੋੜ ਰੁਪਏ ਦੇ ਨੋਟ, ਜੋ ਥੈਲਿਆਂ ਵਿੱਚ ਭਰੇ ਹੋਏ ਸਨ, ਵਿਖਾਏ ਜੋ ਵੱਖ-ਵੱਖ ਉਪਰੋਕਤ ਅਦਾਰਿਆਂ ਨੂੰ ਦੇ ਕੇ ਆਪਣੇ ਗੁਨਾਹ ਖਤਮ ਕਰਵਾਉਣ ਦੀ ਸਕੀਮ ਸੀ। ਇਸ ਤੋਂ ਸਪੱਸ਼ਟ ਹੈ ਲੋਕਾਂ ਦੇ ਦੁੱਖ ਕਲੇਸ਼ ਖਤਮ ਕਰਨ ਵਾਲੇ 'ਮਹਾਂਪੁਰਸ਼' ਅੱਜ ਆਪਣੇ ਹੀ ਚੱਕਰਵਿਊ ਵਿੱਚ ਫਸਕੇ ਔਖੀਂ-ਪਲਾਹੀ ਹੱਥ ਮਾਰ ਰਹੇ ਹਨ। ਉਹਨਾਂ ਦੀਆਂ 'ਅਗੰਮੀ ਸ਼ਕਤੀਆਂ' ਕਿਸੇ ਕੰਮ ਨਹੀਂ ਆ ਰਹੀਆਂ। ਅਜਿਹੇ ਸੰਤ-ਮਹੰਤ ਆਦਿ ਜਿਹਨਾਂ ਨੇ ਧਾਰਮਿਕ ਬੁਰਕੇ ਪਹਿਨਕੇ ਆਪਣੀਆਂ ਅਖੌਤੀ ਰਿਧੀਆਂ-ਸਿੱਧੀਆਂ ਦੇ ਮੱਕੜ ਜਾਲ ਵਿੱਚ ਸਮਾਜ ਨੂੰ ਫਸਾਇਆ ਹੋਇਆ ਹੈ, ਉਹ ਸਭ ਇਕ ਅਡੰਬਰ ਤੋਂ ਬਿਨਾਂ ਕੁੱਝ ਨਹੀਂ। ਅੱਜ ਵਿਗਿਆਨ ਦੇ ਯੁੱਗ ਅੰਦਰ ਅਜਿਹੇ ਲੋਕਾਂ ਦੇ ਅਸਲ ਚਿਹਰੇ ਨੰਗੇ ਹੋਣੇ ਹੀ ਹੋਣੇ ਹਨ। ਲੋਕਾਂ ਨੂੰ ਇਹਨਾਂ ਤੋਂ ਕਿਸੇ ਭਲੇ ਦੀ ਆਸ ਛੱਡਕੇ, ਅਸਲੀਅਤ ਸਮਝਣੀ ਬੇਹੱਦ ਜਰੂਰੀ ਹੈ।



# ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ



?

ਸੁਆਲ:-- ਮੇਰੀ 14-15 ਸਾਲ ਦੀ ਲੜਕੀ ਨੂੰ ਮਾਹਵਾਰੀ ਆਉਣ ਵੇਲੇ ਬਹੁਤ ਦਰਦ ਹੁੰਦਾ ਹੈ। ਉਹਨਾਂ ਦਿਨਾਂ ਵਿੱਚ ਉਸਦਾ ਸੁਭਾਅ ਵੀ ਬਹੁਤ ਚਿੜਚਿੜਾ ਹੋ ਜਾਂਦਾ ਹੈ। ਕੀ ਇਸ ਤਰਾਂ ਹੋਣਾ ਸੁਭਾਵਿਕ ਹੈ? ਮੈਨੂੰ ਇਸ ਮੁਸ਼ਕਿਲ ਦਾ ਸੁਝਾਅ ਦੱਸੋ।

**ਜੁਆਬ:**- ਤੁਸੀਂ ਜਿਸ ਹਾਲਤ ਦੀ ਗੱਲ ਕੀਤੀ ਹੈ ਇਸ ਨੂੰ ਅੰਗਰੇਜ਼ੀ ਵਿੱਚ ਡਿਸਮੇਨੋਰੀਆ (Dysmenorrhoea) ਕਿਹਾ ਜਾਂਦਾ ਹੈ। ਇਹ ਜਾਂ ਹੋਰ ਸੰਬੰਧਿਤ ਲੱਛਣ ਹੋਰ ਹਾਲਾਤਾਂ ਨਾਲ ਵੀ ਹੋ ਸਕਦੇ ਹਨ ਜਿੰਨ੍ਹਾਂ ਨੂੰ ਪ੍ਰੀ ਮੈਂਨਸਟਰੁਅਲ ਸਿੰਡਰੋਮ (Pre-Menstrual Syndrome) ਅਤੇ ਪੈਰੀ ਮੈਨਸਟਰੁਅਲ ਲੱਛਣ (Peri-Menstrual Symptoms) ਕਿਹਾ ਜਾਂਦਾ ਹੈ। ਜ਼ਿਆਦਾਤਰ ਔਰਤਾਂ/ਕੁੜੀਆਂ ਮਾਹਵਾਰੀ ਦੇ ਜਾਂ ਇਸ ਦੇ ਆਲੇ ਦੁਆਲੇ ਦੇ ਸਮੇ ਦੌਰਾਨ ਕੁਝ ਨਾ ਕੁਝ ਸਰੀਰਿਕ/ਮਾਨਸਿਕ ਲੱਛਣ ਮਹਿਸੂਸ ਕਰਦੀਆਂ ਹਨ, ਪਰ ਇਹ ਆਮ ਤੌਰ ਤੇ ਤਕਲੀਫ-ਦੇਹ ਨਹੀ ਹੁੰਦੇ। ਪਰ ਕੁੱਝ ਔਰਤਾਂ ਜਾਂ ਲੜਕੀਆਂ ਵਿੱਚ ਇਸ ਸਮੇ ਕੁੱਝ ਲੱਛਣ ਅਜੇਹੇ ਹੋ ਸਕਦੇ ਹਨ ਜੋ ਪਰੇਸ਼ਾਨੀ ਜਾਂ ਤਕਲੀਫ ਦੇਹ ਹੋ ਸਕਦੇ ਹਨ। ਜ਼ਿਆਦਾਤਰ ਲੜਕੀਆਂ ਵਿੱਚ ਡਿਸਮੇਨੋਰੀਆ ਦਾ ਕੋਈ ਜਾਹਰਾ ਕਾਰਣ ਨਹੀਂ ਹੁੰਦਾ। ਇਸ ਨੂੰ ਪ੍ਰਾਇਮਰੀ ਡਿਸਮੇਨੋਰੀਆ ਆਖਿਆ ਜਾਂਦਾ ਹੈ। ਪਰ ਕੁਝ ਕੁ ਕੇਸਾਂ ਵਿੱਚ ਇਸ ਦੇ ਕਾਰਣ ਹੋ ਸਕਦੇ ਹਨ, ਜਿਸ ਕਰਕੇ ਇਸ ਨੂੰ ਸਕੈਂਡਰੀ ਡਿਸਮੇਨੋਰੀਆ ਕਿਹਾ ਜਾਂਦਾ ਹੈ। ਇਸ ਦਾ ਸਭ ਤੋਂ ਵੱਡਾ ਕਾਰਣ ਐਂਡੋਮੀਟਰਿਓਸਿਸ (Endometriosis) ਹੋ ਸਕਦਾ ਹੈ। ਇਸ ਤੋਂ ਬਿਨਾਂ ਬੱਚੇਦਾਨੀ ਵਿੱਚ ਗੰਢਾਂ (leiomyoma, adenomyosis) ਹੋਣਾ ਵੀ ਇਸ ਤਰਾਂ ਦੇ ਲੱਛਣ ਪੈਦਾ ਕਰ ਸਕਦਾ ਹੈ। ਪਰ ਇਥੇ ਇਹ ਗੱਲ ਫੇਰ ਦੁਹਰਾਉਣ ਯੋਗ ਹੈ ਕਿ ਜ਼ਿਆਦਾਤਰ ਕੇਸਾਂ ਵਿੱਚ ਕੋਈ ਵੀ ਕਾਰਣ ਨਹੀਂ ਹੁੰਦਾ। ਡਿਸਮੇਨੋਰੀਆ ਵਿੱਚ ਦਰਦ ਦਾ ਕਾਰਣ ਬੱਚੇਦਾਨੀ ਵਿੱਚ ਕੜੱਲਾਂ (spasm/contraction) ਪੈਣਾ ਹੁੰਦਾ ਹੈ। ਇਹ ਦਰਦ ਪੇਟ ਦੇ ਨਿਚਲੇ ਹਿੱਸੇ ਵਿੱਚ ਹੁੰਦਾ ਹੈ। ਕਦੇ ਕਦੇ ਇਹ ਦਰਦ ਪੇਟ ਤੋਂ ਪਿੱਠ ਵੱਲ ਵੀ ਜਾ ਸਕਦਾ ਹੈ। ਜੇ ਇਹ ਦਰਦ ਹਲਕੇ ਜਾਂ ਦਰਮਿਆਨੇ ਦਰਜੇ ਦਾ ਹੈ ਤਾਂ ਕਿਸੇ ਵੀ ਇਲਾਜ ਦੀ ਲੋੜ ਨਹੀਂ, ਪਰ ਜੇਕਰ ਬਹੁਤ ਜ਼ਿਆਦਾ ਅਤੇ ਨਾ ਬਰਦਾਸ਼ਤ ਹੋਣ ਵਾਲਾ ਦਰਦ ਹੈ ਤਾਂ ਕਿਸੇ ਡਾਕਟਰ (ਗਾਇਨੇਕੌਲੋਜਿਸਟ) ਨੂੰ ਦਿਖਾਇਆ ਜਾ ਸਕਦਾ ਹੈ ਅਤੇ ਪੇਟ ਦਾ ਅਲਟਰਾਸਾਊਂਡ ਕਰਵਾਇਆ ਜਾ ਸਕਦਾ ਹੈ। ਜੇਕਰ ਅਲਟਰਾਸਾਊਂਡ ਵਿੱਚ ਕੋਈ ਨੁਕਸ ਨਹੀਂ ਲੱਭਦਾ ਤਾਂ ਕੋਈ ਵੀ ਪਰੇਸ਼ਾਨੀ ਵਾਲੀ ਗੱਲ ਨਹੀਂ ਹੈ ਤੇ ਦਰਦ ਹੋਣ ਵਾਲੇ ਦਿਨਾਂ ਵਿੱਚ ਕੋਈ ਵੀ ਸਧਾਰਨ ਦਰਦ ਨਿਵਾਰਕ ਗੋਲੀ ਲਈ ਜਾ ਸਕਦੀ ਹੈ। ਦਰਦ ਦੀ ਗੋਲੀ ਕਦੇ ਵੀ ਖਾਲੀ ਪੇਟ ਨਹੀਂ ਖਾਣੀ ਚਾਹੀਦੀ ਹੈ। ਦਰਦ ਦੀ ਦੁਆਈ ਪੇਟ ਵਿੱਚ ਜਲਣ/ਐਸਿਡਿਟੀ ਪੈਦਾ ਕਰ ਸਕਦੀ ਹੈ। ਜੇ ਅਲਟਰਾਸਾਊਡ ਵਿੱਚ ਕੋਈ ਵਿਸ਼ੇਸ਼ ਕਾਰਣ ਲੱਭਦਾ ਹੈ ਤਾਂ ਉਸ ਦਾ ਇਲਾਜ ਕਰਵਾਉਣਾ ਚਾਹੀਦਾ ਹੈ।

ਕਈ ਕੁੜੀਆਂ/ਔਰਤਾਂ ਵਿੱਚ ਮਾਹਵਾਰੀ ਦੇ ਆਲੇ ਦੁਆਲੇ ਦੇ ਦਿਨਾਂ ਵਿੱਚ ਕਈ ਹੋਰ ਲੱਛਣ ਵੀ ਹੋ ਸਕਦੇ ਹਨ (ਪ੍ਰੀ-ਮੈਨਸਟਰੁਅਲ ਅਤੇ ਪੈਰੀ ਮੈਨਸਟਰੁਅਲ ਲੱਛਣ)। ਇਹਨਾਂ ਵਿੱਚ ਹਰ ਮਹੀਨੇ ਇਕੋ ਤਰਾਂ ਦੇ ਲੱਛਣ ਬਾਰ ਬਾਰ ਹੁੰਦੇ ਰਹਿੰਦੇ ਹਨ। ਜਿਆਦਾਤਰ ਕੁੜੀਆਂ/ਔਰਤਾਂ ਵਿੱਚ ਇਹ ਲੱਛਣ ਬਹੁਤ ਮਾਮੂਲੀ ਹੋ ਸਕਦੇ ਹਨ ਅਤੇ ਕਿਸੇ ਵੀ ਕੰਮ ਕਾਜ ਵਿੱਚ ਵਿਘਨ ਨਹੀਂ ਪਾਉਂਦੇ। ਪਰ ਕੁਝ ਕੁ ਕੇਸਾਂ ਵਿੱਚ ਇਹ ਤਕਲੀਫ ਦੇਹ ਹੋ ਸਕਦੇ ਹਨ। ਦੋ ਤੋਂ ਦਸ ਫੀਸਦੀ ਕੇਸਾਂ ਵਿੱਚ ਇਹ ਕਾਫੀ ਜ਼ਿਆਦਾ ਹੋ ਸਕਦੇ ਹਨ। ਜ਼ਿਆਦਾਤਰ ਕੇਸਾਂ ਵਿੱਚ ਅਹਿਮ ਲੱਛਣ ਇਹ ਹੁੰਦੇ ਹਨ:-ਘਬਰਾਹਟ ਹੋਣਾ, ਚਿੜਚਿੜਾ ਪਨ ਹੋਣਾ, ਉਦਾਸੀ ਹੋਣਾ ਆਦਿ। ਕਈਆਂ ਵਿੱਚ ਸਿਰ ਦਰਦ ਹੋਣਾ, ਥਕਾਵਟ ਹੋਣਾ, ਪਰੇਸ਼ਾਨੀ ਹੋਣਾ ਜਾਂ ਨੀਂਦ ਨਾ ਆਉਣਾ ਆਦਿ ਦੇ ਲੱਛਣ ਵੀ ਹੋ ਸਕਦੇ ਹਨ। ਕਈ ਕੁੜੀਆਂ/ਔਰਤਾਂ ਵਿੱਚ ਕਈ ਸਰੀਰਕ ਲੱਛਣ ਵੀ ਨਾਲ ਨਾਲ ਹੋ ਸਕਦੇ ਹਨ ਜਿਵੇਂ ਕਿ ਛਾਤੀਆਂ ਦਾ ਭਾਰੀ ਹੋਣਾ ਜਾਂ ਇਹਨਾਂ ਵਿੱਚ ਅਕੜਾਅ ਮਹਿਸੂਸ ਕਰਨਾ, ਕਬਜ਼ ਹੋਣਾ, ਅਫਾਰਾ ਹੋਣਾ, ਸਰੀਰ ਵਿੱਚ ਦਰਦ ਹੋਣਾ ਆਦਿ। ਵੱਖ ਵੱਖ ਕੁੜੀਆਂ/ਔਰਤਾਂ ਵਿੱਚ ਵੱਖ ਵੱਖ ਤਰਾਂ ਦੇ ਲੱਛਣ ਹੋ ਸਕਦੇ ਹਨ ਪਰ ਹਰ ਕੇਸ ਵਿੱਚ ਹਰ ਮਹੀਨੇ ਤਕਰੀਬਨ ਇੱਕੋ ਹੀ ਤਰਾਂ ਦੇ ਲੱਛਣ ਹੀ ਹੁੰਦੇ ਹਨ। ਜਿਵੇਂ ਕਿ ਕਿਸੇ ਕੁੜੀ/ਔਰਤ ਵਿੱਚ ਹਰ ਮਹੀਨੇ ਤਿੰਨ ਚਾਰ ਦਿਨਾਂ ਲਈ ਸਿਰਫ ਚਿੜਚਿੜਾਪਨ ਅਤੇ ਪੇਟ

ਦਰਦ ਹੋ ਸਕਦਾ ਹੈ। ਕਿਸੇ ਹੋਰ ਕੁੜੀ/ਔਰਤ ਵਿੱਚ ਹਰ ਮਹੀਨੇ ਸਿਰਫ ਉਦਾਸੀ ਅਤੇ ਸਰੀਰ ਦਰਦ ਹੀ ਹੋ ਸਕਦਾ ਹੈ ਅਤੇ ਹਰ ਵਾਰ ਰੋਣ ਨੂੰ ਦਿਲ ਕਰ ਸਕਦਾ ਹੈ। ਕਈ ਕਾਰਣ ਇਹਨਾਂ ਲੱਛਣਾ ਨੂੰ ਵਧਾਵਾ ਦਿੰਦੇ ਹਨ ਜਿਵੇਂ ਕਿ ਪਰੇਸ਼ਾਨੀ ਵਾਲੇ ਹਾਲਾਤ, ਚੰਗੀ ਖੁਰਾਕ ਦੀ ਘਾਟ, ਸ਼ਰੀਰ ਵਿੱਚ ਖੂਨ ਦੀ ਕਮੀ, ਜ਼ਿਆਦਾ ਕੈਫੀਨ (ਚਾਹ-ਕੌਫੀ, ਕੋਲਾ ਡਰਿੰਕ) ਦਾ ਸੇਵਨ ਕਰਨਾ, ਥਾਇਰਾਓਡ ਦਾ ਰੋਗ ਹੋਣਾ(Thyroid disorders), ਪਹਿਲਾਂ ਕਦੇ ਡਿਪਰੈਸ਼ਨ ਦਾ ਰੋਗ ਹੋਣਾ ਅਤੇ ਮਾਂ ਵਿੱਚ ਅਜੇਹੇ ਲੱਛਣਾ ਦਾ ਹੋਣਾ ਆਦਿ। ਕਈ ਕੇਸਾਂ ਵਿੱਚ ਸਾਹ ਦੀ ਤਕਲੀਫ ਜਿਵੇਂ ਕਿ ਦਮੇ ਦੀ ਬਿਮਾਰੀ, ਮਿਗਰੇਨ ਦਾ ਸਿਰ ਦਰਦ ਅਤੇ ਮਿਰਗੀ ਦੇ ਦੌਰੇ ਆਦਿ ਮਾਹਵਾਰੀ ਦੇ ਆਲੇ ਦੁਆਲੇ ਦੇ ਦਿਨਾਂ ਦੌਰਾਨ ਵੱਧ ਸਕਦੇ ਹਨ।

ਕੁੱਝ ਕੁ ਕੁੜੀਆਂ/ਔਰਤਾਂ ਵਿੱਚ ਇਹਨਾਂ ਦਿਨਾਂ ਵਿੱਚ ਮਾਨਸਿਕ ਲੱਛਣ ਬਹੁਤ ਜ਼ਿਆਦਾ ਤੀਬਰਤਾ ਨਾਲ ਪਰਗਟ ਹੁੰਦੇ ਹਨ। ਇਹਨਾਂ ਕੁੜੀਆਂ/ਔਰਤਾਂ ਵਿੱਚ ਇਹ ਲੱਛਣ ਔਸਤਨ 5-7 ਦਿਨ ਤੱਕ ਜਾਰੀ ਰਹਿੰਦੇ ਹਨ। ਹਰ ਮਹੀਨੇ ਇਹ ਲੋਕ ਇਹਨਾਂ ਦਿਨਾਂ ਦੌਰਾਨ ਮਾਨਸਿਕ ਤੌਰ ਤੇ ਕਾਫੀ ਪਰੇਸ਼ਾਨ ਰਹਿੰਦੇ ਹਨ ਅਤੇ ਫਿਰ ਮਾਹਵਾਰੀ ਤੋ ਬਾਅਦ ਠੀਕ ਹੋ ਜਾਂਦੇ ਹਨ। ਇਹ ਲੱਛਣ ਕੰਮ ਕਾਰ ਵਿੱਚ ਵੀ ਵਿਘਨ ਪਾ ਸਕਦੇ ਹਨ। ਇਹਨਾਂ ਲੱਛਣਾ ਵਿੱਚ ਕੁੜੀਆਂ/ਔਰਤਾਂ ਬਹੁਤ ਉਦਾਸੀ ਮਹਿਸੂਸ ਕਰ ਸਕਦੀਆਂ ਹਨ। ਕਈ ਵਾਰ ਤਾਂ ਖੁਦਕਸ਼ੀ ਦੇ ਵਿਚਾਰ ਵੀ ਆ ਸਕਦੇ ਹਨ। ਇਨ੍ਹਾਂ ਨੂੰ ਇਨਾਂ ਦਿਨਾਂ ਵਿਚ ਅਕਸਰ ਹੀ ਰੋਣਾ ਆਉਂਦਾ ਹੈ। ਛੋਟੀ-ਛੋਟੀ ਗੱਲ ਤੇ ਪਰੇਸ਼ਾਨੀ ਜਾ ਗੁੱਸਾ ਆਉਂਦਾ ਹੈ। ਅਕਸਰ ਹੀ ਕੰਮ ਕਾਰ ਕਰਨ ਨੂੰ ਦਿਲ ਨਹੀਂ ਕਰਦਾ ਅਤੇ ਲੋਕਾਂ ਨਾਲ ਵੀ ਗੱਲਬਾਤ ਕਰਨ ਨੂੰ ਦਿਲ ਨਹੀਂ ਕਰਦਾ ਹੈ। ਸਰੀਰ ਥੱਕਿਆ ਥੱਕਿਆ ਮਹਿਸੂਸ ਕਰਦਾ ਹੈ, ਨੀਂਦ ਵਿੱਚ ਵੀ ਵਿਘਨ ਪੈਂਦਾ ਹੈ। ਇਨਾਂ ਦੇ ਨਾਲ ਨਾਲ ਸਰੀਰਿਕ ਲੱਛਣ ਵੀ ਹੋ ਸਕਦੇ ਹਨ।

ਬੇਸ਼ਕ ਉਪਰੋਕਤ ਸਾਰੇ ਲੱਛਣਾਂ ਦੇ ਕਾਰਣ ਸਿਹਤ ਵਿਗਿਆਨੀਆਂ ਨੂੰ ਚੰਗੀ ਤਰਾਂ ਸਪੱਸ਼ਟ ਨਹੀਂ ਹਨ ਪਰ ਜ਼ਿਆਦਾਤਰ ਇਹ ਸਮਝਿਆ ਜਾਂਦਾ ਹੈ ਕਿ ਇਹਨਾਂ ਦਾ ਕਾਰਣ ਕੁਝ ਹਾਰਮੋਨਾਂ ਅਤੇ ਦਿਮਾਗ ਦੇ ਰਸਾਇਣਾਂ (Hormones and Neuro-transmitters) ਦੀ ਮਾਤਰਾ ਦਾ ਘਟਣਾ-ਵਧਣਾ ਹੈ।

ਇਹਨਾਂ ਲੱਛਣਾਂ ਦਾ ਹੱਲ ਕੋਈ ਗੰਭੀਰ ਮਸਲਾ ਨਹੀਂ ਹੈ। ਜ਼ਿਆਦਾਤਰ ਕੇਸਾਂ ਵਿੱਚ ਕਿਸੇ ਡਾਕਟਰ ਵੱਲੋਂ ਚੈਕ-ਅਪ ਤੋਂ ਬਾਅਦ ਲੋੜ ਪੈਣ ਤੇ ਅਲਟਰਾਸਾਉਂਡ ਕਰਨ ਤੇ ਸਾਰੀ ਸਥਿਤੀ ਸਪੱਸ਼ਟ ਹੋ ਜਾਂਦੀ ਹੈ। ਜੇ ਇਸ ਵਿੱਚ ਕੋਈ ਨੁਕਸ ਲੱਭਦਾ ਹੈ ਤਾਂ ਕਿਸੇ ਗਾਇਨੇਕੌਲੋਜਿਸਟ (ਇਸਤਰੀ ਰੋਗਾਂ ਦੇ ਮਾਹਿਰ ਡਾਕਟਰ) ਕੋਲੋਂ ਇਲਾਜ ਕਰਵਾਉਣਾ ਜਰੂਰੀ ਹੈ। ਪਰ ਜਿਵੇਂ ਕਿ ਪਹਿਲਾਂ ਵੀ ਦਸਿਆ ਗਿਆ ਹੈ ਕਿ ਜ਼ਿਆਦਾਤਰ ਕੇਸਾਂ ਵਿੱਚ ਕੋਈ ਨੁਕਸ ਨਹੀਂ ਲੱਭਦਾ ਅਤੇ ਕਿਸੇ ਕਿਸਮ ਦੇ ਫਿਕਰ ਦੀ ਗੱਲ ਨਹੀਂ। ਪਰ ਜੇ ਫਿਰ ਵੀ ਪਰੇਸ਼ਾਨੀ ਹੈ ਤਾਂ ਕਿਸੇ ਵੀ ਸਿਆਣੇ ਡਾਕਟਰ ਤੋਂ ਸੰਬੰਧਿਤ ਲੱਛਣਾਂ ਦੀ ਦੁਆਈ ਕੁੱਝ ਸਮੇਂ ਲਈ ਖਾਧੀ ਜਾਂ ਸਕਦੀ ਹੈ। ਬਹੁਤ ਜ਼ਿਆਦਾ ਉਦਾਸੀ ਵਿੱਚ ਕਿਸੇ ਮਨੋਰੋਗ ਮਾਹਿਰ ਜਾ ਹੋਰ ਡਾਕਟਰ ਤੋਂ ਇਸ ਦੀ ਦੁਆਈ ਲਈ ਜਾਂ ਸਕਦੀ ਹੈ। ਸਹੀ ਸੰਤੁਲਿਤ ਖੁਰਾਕ, ਨਿਯਮਿਤ ਤੌਰ ਤੇ ਕਸਰਤ, ਅਤੇ ਇਹਨਾਂ ਲੱਛਣਾਂ ਬਾਰੇ ਬਹੁਤੀ ਚਿੰਤਾ ਨਾ ਕਰਨਾ, ਜ਼ਿਆਦਾਤਰ ਕੁੜੀਆਂ/ਔਰਤਾਂ ਵਿੱਚ ਬਹੁਤ ਮਦਦਗਾਰ ਸਾਬਿਤ ਹੁੰਦੇ ਹਨ। ਜ਼ਿਆਦਾਤਰ ਔਰਤਾਂ ਵਿੱਚ ਉਮਰ ਨਾਲ ਵੀ ਹੌਲੀ ਹੌਲੀ ਇਹ ਲੱਛਣ ਆਪਣੇ ਆਪ ਕਾਫੀ ਘੱਟ ਜਾਂਦੇ ਹਨ।

ਪ੍ਰੋਫੈਸਰ ਤੇ ਮੁਖੀ, ਸਾਇਕੈਟਰੀ / ਨਸ਼ਾ ਛੁਡਾਊ ਵਿਭਾਗ,
ਰਜਿੰਦਰਾ ਹਸਪਤਾਲ, ਪਟਿਆਲਾ।

## ਮੈਂ ਬਾਗੀ ਹਾਂ..... ਮੈਂ ਆਕੀ ਹਾਂ

ਦਰਸ਼ਨ ਸਿੰਘ ਅਵਾਰਾ

ਉਸ ਕਿਸਮਤ ਤੋਂ
ਜਿਹੜੀ ਹੱਥੀ ਕੰਮ ਨਾ ਕਰਨ ਦਏ
ਤੇ ਲੱਕ ਹਿੰਮਤ ਦਾ ਤੋੜ ਦਏ।
ਡੋਰੇ ਪਾ ਪਾ ਤਦਬੀਰਾਂ ਨੂੰ,
ਕਰ ਬੋਟ ਦੇ ਵਾਂਗਰ ਛੋੜ ਦਏ।
ਹਰ ਚੰਗਿਆਈ ਮੰਦਿਆਈ ਨੂੰ,
ਜੂਨਾਂ ਦੇ ਨਾਲ ਚੰਬੇੜ ਦਏ।
ਲੂੰ ਲੂੰ ਦੀ ਜੀਭੋਂ ਕਹਿੰਦਾ ਹਾਂ,
ਮੈਂ ਉਸ ਕਿਸਮਤ ਤੋਂ ਬਾਗੀ ਹਾਂ।
ਮੈਂ ਆਕੀ ਹਾਂ।

**ਪੇਸ਼ਕਸ਼ - ਪਿਆਰਾ ਸਿੰਘ ਮਾਨਵ**

# ਰੱਬ, ਧਰਮ ਅਤੇ ਕਰਮਕਾਂਡਾਂ ਦਾ ਭੰਬਲਭੂਸਾ



ਡਾ. ਸ਼ਿਆਮ ਸੁੰਦਰ ਦੀਪਤੀ

ਜੇਕਰ ਵਿਗਿਆਨਕ ਸਮਝ ਦੇ ਯੁੱਗ ਵਿੱਚ, ਸਭ ਤੋਂ ਵੱਡਾ ਭੰਬਲਭੂਸਾ ਜੋ ਅੱਜ ਵੀ ਆਪਣੀ ਪੂਰੀ ਤਾਕਤ ਨਾਲ, ਆਪਣੀ ਧਾਂਕ ਜਮਾਈ ਬੈਠਾ ਹੈ ਤਾਂ ਉਹ ਹੈ ਰੱਬ, ਧਰਮ ਅਤੇ ਕਰਮਕਾਂਡਾਂ ਦੀ ਸਮਝ ਦਾ ਭੰਬਲਭੂਸਾ।

ਮਨੁੱਖ ਆਪਣੇ ਆਪ ਨੂੰ, ਇਸ ਸ੍ਰਿਸ਼ਟੀ ਦਾ ਸਭ ਤੋਂ ਸੂਝਵਾਨ ਪ੍ਰਾਣੀ ਕਹਿੰਦਾ ਹੈ ਤੇ ਇਹ ਸੱਚ ਵੀ ਹੈ ਕਿਉਂਕਿ ਉਸ ਕੋਲ ਸਭ ਤੋਂ ਵੱਡਾ ਦਿਮਾਗ ਹੈ। ਪਰ ਜਿਸ ਤਰ੍ਹਾਂ ਦੇ ਤੌਰ ਤਰੀਕੇ ਨਾਲ ਮਨੁੱਖ ਜੀਅ ਰਿਹਾ ਹੈ, ਉਦੋਂ ਉਸ ਦੀ ਸੂਝ ਵਾਲੀ ਗੁਣਵਤਾ ਤੇ, ਉਸਦੇ ਵੱਡੇ ਦਿਮਾਗ ਤੇ ਸ਼ੱਕ ਹੋਣ ਲੱਗਦਾ ਹੈ।

ਦਰਅਸਲ ਇਥੇ ਸਵਾਲ ਹੈ, ਦਿਮਾਗ ਹੋਣ ਅਤੇ ਦਿਮਾਗ ਹੋਣ ਦੇ ਬਾਵਜੂਦ ਉਸ ਦੀ ਵਰਤੋਂ ਨਾ ਕਰਨ ਦਾ।

• • •

ਅੱਜ, ਇਸ ਇਕੀਵੀਂ ਸਦੀ ਨੂੰ, ਮਨੁੱਖ ਨੂੰ ਉਸ ਦੀ ਵਿਕਾਸ ਲੜੀ ਵਿੱਚ, ਦਿਮਾਗ ਦੀ ਵਰਤੋਂ ਵਾਲਾ, ਵਿਗਿਆਨਕ ਸੋਚ ਵਾਲਾ ਮਨੁੱਖ ਕਿਹਾ ਜਾਂਦਾ ਹੈ। ਇਹ ਵਿਕਾਸ ਜੇਕਰ ਪੱਥਰ ਯੁੱਗ ਤੋਂ ਹੀ ਸ਼ੁਰੂ ਕਰ ਲਈਏ ਤਾਂ ਸਾਫ ਸਪਸ਼ਟ ਸਾਡੇ ਸਾਹਮਣੇ ਨਜ਼ਰ ਆਉਂਦਾ ਹੈ।

ਪਿਛਲੇ ਕੁਝ ਕੁ ਸਾਲਾਂ ਵਿੱਚ, ਸੌ ਸਾਲ ਤੋਂ ਘੱਟ ਸਮੇਂ ਵਿੱਚ, ਜਿਸ ਤਰੀਕੇ ਦਾ ਤੇਜ਼ ਰਫਤਾਰੀ ਵਿਕਾਸ ਹੋ ਰਿਹਾ ਹੈ, ਖਾਸ ਕਰ ਕੰਪਿਊਟਰ, ਰੋਬੋਟ, ਇੰਟਰਨੈੱਟ ਆਦਿ ਵਿੱਚ, ਜਿਸ ਨੇ ਸਿਖਿਆ, ਸੇਹਤ, ਰਾਜਨੀਤੀ, ਆਰਥਿਕਤਾ ਵਰਗੇ ਵੱਡੇ ਪਹਿਲੂਆਂ ਨੂੰ ਪ੍ਰਭਾਵਿਤ ਕੀਤਾ ਹੈ, ਮਨੁੱਖ ਦੀ ਦਿਮਾਗ ਦੀ ਵਰਤੋਂ ਨੂੰ ਉਜਾਗਰ ਕਰਦੇ ਹਨ।

ਦਿਮਾਗ ਦੀ ਵਰਤੋਂ ਅਤੇ ਮਨੁੱਖ ਦੀ ਤਰਕਸ਼ੀਲ ਜ਼ਿੰਦਗੀ ਨਾਲ ਜੇਕਰ ਤਾਲਮੇਲ ਬਣਾ ਕੇ ਦੇਖੀਏ ਤਾਂ ਇਹ ਗਾਇਬ ਲਗਦਾ ਹੈ।

• • •

ਅਜੋਕੇ ਸੰਦਰਭ ਵਿੱਚ ਹੀ ਸੋਚੀਏ, ਸਮਝੀਏ ਤੇ ਵਿਸ਼ਲੇਸ਼ਣ ਕਰੀਏ ਕਿ ਮਨੁੱਖ ਚਾਹੁੰਦਾ ਕੀ ਹੈ? ਮਨੁੱਖ ਕਿਸ ਗੱਲ ਦਾ ਸ਼ੁਦਾਈ ਹੈ? ਕੀ ਅਜਿਹੀ ਗੱਲ ਹੈ ਜੋ ਮਨੁੱਖ ਨੂੰ ਸੰਤੁਸ਼ਟ ਕਰ ਸਕਦੀ ਹੈ?

ਇਹ ਚਾਹੇ, ਮਨੁੱਖੀ ਹੋਂਦ ਤੋਂ ਹੀ ਸਵਾਲ ਰਹੇ ਹੋਣ, ਪਰ ਜਿਸ ਤਰੀਕੇ ਨਾਲ ਅੱਜ ਇਹ ਵੱਡੇ ਸਵਾਲ ਹਨ ਅਤੇ ਜਿਸ ਤਰੀਕੇ ਨਾਲ ਇੰਨ੍ਹਾਂ ਸਵਾਲਾਂ ਦੇ ਰੂਬਰੂ ਹੋ ਕੇ, ਇੰਨ੍ਹਾਂ ਦੇ ਹੱਲ ਲੱਭੇ ਜਾ ਰਹੇ ਹਨ, ਉਹ ਜ਼ਰੂਰ ਨਵੇਂ ਹਨ ਤੇ ਅੱਗੋਂ ਹੋਰ ਸਵਾਲ ਖੜ੍ਹੇ ਕਰਦੇ ਹਨ ਕਿਉਂਕਿ ਇਹ ਜਵਾਬ ਸੰਤੁਸ਼ਟ ਘੱਟ ਕਰ ਰਹੇ ਹਨ ਤੇ ਭੰਬਲਭੂਸਾ ਵੱਧ ਪੈਦਾ ਕਰ ਰਹੇ ਹਨ।

• • •

ਮਨੁੱਖ ਦੀਆਂ ਅਨੇਕਾਂ ਵਿਸ਼ੇਸ਼ਤਾਵਾਂ ਵਿੱਚ, ਮਿਲਕੇ ਰਹਿਣ ਦੀ ਆਦਤ ਬਹੁਤ ਪ੍ਰਮੁੱਖ ਹੈ।

ਜੇਕਰ ਇਹ ਆਦਤ, ਗੁਣ, ਪ੍ਰਵਿਰਤੀ, ਮਨੁੱਖ ਦੀ ਵਿਸ਼ੇਸ਼ਤਾ ਹੈ, ਤਾਂ ਮਿਲਣ-ਜੁਲਣ ਲਈ, ਆਦਮੀ ਨੂੰ ਆਦਮੀ ਨਾਲ ਜੋੜਣ ਲਈ, ਕੀ ਕਿਸੇ ਬਾਹਰੀ ਸਾਧਨ ਦੀ ਲੋੜ ਹੈ?

ਕੀ ਇਹ ਤਾਕਤ ਮਨੁੱਖ ਦੇ ਅੰਦਰ ਹੈ ਜੋ ਉਸਨੂੰ ਮਿਲਕੇ ਰਹਿਣ ਲਈ ਪ੍ਰੇਰਦੀ, ਉਕਸਾਉਂਦੀ ਹੈ ਅਤੇ ਕਾਰਜਸ਼ੀਲ ਕਰਦੀ ਹੈ।

ਜੇਕਰ ਇਹ ਮਨੁੱਖ ਦਾ ਕੁਦਰਤੀ ਗੁਣ ਹੈ, ਉਸਦੇ ਅੰਦਰ ਹੈ ਤਾਂ ਕੀ ਇਸਨੂੰ ਵਿਕਸਿਤ ਕਰਨ ਲਈ ਬਾਹਰੋਂ ਜ਼ੋਰ ਲਗਾਉਣਾ ਪੈਂਦਾ ਹੈ?

ਇਸਦੇ ਉਲਟ, ਜੇ ਇਹ ਸਾਡਾ ਵਿਸ਼ੇਸ਼ ਗੁਣ ਹੈ ਤਾਂ ਕੋਈ ਇਸ ਗੁਣ ਨੂੰ ਤੋੜਣ-ਮਰੋੜਣ, ਖੇਰੂ-ਖੇਰੂ ਕਰਨ ਜਾਂ ਬਰਬਾਦ ਕਰਨ ਵਿੱਚ ਕਿਵੇਂ ਕਾਮਯਾਬ ਹੋ ਜਾਂਦਾ ਹੈ?

ਇਹ ਗੱਲ ਇਸ ਲਈ ਵਿਚਾਰਨ ਦੀ ਲੋੜ ਹੈ ਕਿ ਧਰਮ ਬਾਰੇ ਅਕਸਰ ਕਿਹਾ ਜਾਂਦਾ ਹੈ ਕਿ ਇਹ ਜੋੜਦਾ ਹੈ। ਪਰ ਇਤਿਹਾਸ ਗਵਾਹ ਹੈ ਕਿ ਸਭ ਤੋਂ ਵੱਧ ਵੰਡੀਆਂ, ਸਭ ਤੋਂ ਵੱਧ ਦੰਗੇ ਅਤੇ ਖ਼ੂਨ ਖਰਾਬਾ ਵੀ ਧਰਮ ਦੇ ਨਾਂ ਤੇ ਹੋਇਆ ਹੈ।

• • •

ਇਸ ਦੁਨੀਆਂ ਵਿੱਚ, ਇਸ ਧਰਤੀ ਤੇ, ਵੱਖ-ਵੱਖ ਖਿੱਤਿਆਂ ਅਤੇ ਖੇਤਰਾਂ ਵਿੱਚ ਰਹਿੰਦੇ-ਵਸਦੇ ਲੋਕ, ਕੀ ਇਕੋ ਹੀ ਮਨੁੱਖ ਵਰਗ ਨਾਲ ਸਬੰਧਿਤ ਹਨ, ਜਾਂ

ਮਨੁੱਖ ਹੋਣਾ ਆਪਣੇ ਆਪ ਵਿਚ ਨਵੇਕਲਾਪਣ ਅਤੇ ਵਿਲੱਖਣਤਾ ਹੈ?

ਮਨੁੱਖ ਦੀ ਵਿਸ਼ੇਸ਼ਤਾ ਉਸਦੀ ਸੂਝ ਕਰਕੇ ਹੈ।

ਮਨੁੱਖ ਦੀ ਵਿਸ਼ੇਸ਼ਤਾ ਉਸਦੀ ਸੋਚ-ਵਿਚਾਰ ਦੀ

ਸਮਰੱਥਾ ਕਰਕੇ ਹੈ।

ਮਨੁੱਖ ਦੀ ਵਿਸ਼ੇਸ਼ਤਾ, ਉਸਦੀ ਚਰਚਾ ਕਰਨਾ, ਨਤੀਜੇ ਕੱਢਣ ਵਿੱਚ ਹੈ।

ਮਨੁੱਖ ਦੀ ਵਿਸ਼ੇਸ਼ਤਾ ਮਿਲਕੇ ਰਹਿਣ ਵਿੱਚ ਹੈ।

ਮਨੁੱਖ ਦੀ ਵਿਸ਼ੇਸ਼ਤਾ ਸਿਰਫ ਭੀੜ ਜਾਂ ਝੁੰਡ ਬਨਾਉਣਾ ਨਹੀਂ, ਸਗੋਂ ਇੱਕ ਦੂਸਰੇ ਦਾ ਸਹਿਯੋਗ ਕਰਨ, ਇਕ ਦੂਸਰੇ ਦੇ ਕੰਮ ਆਉਣ ਵਿੱਚ ਹੈ।

ਮਨੁੱਖ ਦੀ ਵਿਸ਼ੇਸ਼ਤਾ ਕਿਸੇ ਤਰ੍ਹਾਂ ਦੇ ਨਿਯਮਾਂ ਵਿੱਚ ਰਹਿਣ ਦੀ ਹੈ।

ਮਨੁੱਖ ਦੀ ਵਿਸ਼ੇਸ਼ਤਾ ਸਮੇਂ-ਸਮੇਂ ਨਿਯਮਾਂ ਨੂੰ ਘੋਖਣ, ਪਰਖਣ, ਸੋਧਣ ਦੀ ਹੈ।

ਮਨੁੱਖ ਦੀ ਵਿਸ਼ੇਸ਼ਤਾ ਨਿਯਮਾਂ ਨੂੰ, ਸਮੇਂ ਨਾਲ ਵਿਕਸਿਤ ਹੋਈ ਵਿਗਿਆਨਕ ਸੋਚ ਦੇ ਹਾਣ ਦੀ ਬਣਾਉਣ ਵਿੱਚ ਹੈ।

• • •

ਨਿਯਮ ਲੋੜ ਹੁੰਦੇ ਹਨ। ਨਿਯਮ ਸੁਵਿਧਾ ਹੁੰਦੇ ਹਨ।

ਨਿਯਮ ਜ਼ਿੰਦਗੀ ਨੂੰ ਸੁਚਾਰੂ ਢੰਗ ਨਾਲ ਚਲਾਉਣ ਦਾ ਜ਼ਰੀਆ ਹਨ।

ਨਿਯਮ ਕੁਦਰਤ ਵਿੱਚ ਵੀ ਸਾਫ਼ ਨਜ਼ਰ ਆਉਂਦੇ ਹਨ।

ਮਨੁੱਖ ਨਿਯਮਾਂ ਨੂੰ ਬੰਧਨ ਕਦੋਂ ਸਮਝਦਾ ਹੈ? ਕਦੋਂ ਇਹ ਭਾਵਨਾ ਪੈਦਾ ਹੁੰਦੀ ਹੈ ਕਿ ਉਹ ਬੰਨ੍ਹਿਆ ਹੋਇਆ, ਕੈਦੀ, ਤਾਲਿਆਂ ਵਿੱਚ ਬੰਦ, ਜਾਲਿਆਂ ਦੀ ਲਪੇਟ ਵਿੱਚ ਹੈ?

ਨੇਮਾਂ ਅਤੇ ਬੰਧਨ ਵਿੱਚ ਫ਼ਰਕ ਹੈ।

ਧਰਮ ਦੇ ਬੰਧਨ ਵਿੱਚ ਸਹਿਜਤਾ ਕਿਉਂ ਗਾਇਬ ਹੈ?

• • •

ਧਰਮ ਦੀ ਗੱਲ ਕਰਦਿਆਂ, ਮਨੁੱਖ ਅਕਸਰ ਪਿੱਛੇ ਚਲਾ ਜਾਂਦਾ ਹੈ, ਇਹ ਧਾਰਨਾ ਕੀ ਹੈ?

ਮਨੁੱਖ ਦੀ ਕਿਸ ਖਾਹਿਸ਼ ਦਾ ਪ੍ਰਗਟਾਵਾ ਹੈ ਕਿ ਉਸਦੇ ਲਈ ਧਰਮ ਸਭ ਤੋਂ ਉੱਪਰ ਹੈ, ਬਾਕੀ ਸਭ ਬਾਅਦ ਵਿੱਚ ਹੈ।

ਮਰਨ ਅਤੇ ਜਿਉਣ ਪ੍ਰਤੀ ਸਾਰੇ ਜੀਵ ਸੁਚੇਤ ਹਨ। ਸਾਰੇ ਜੀਵ ਮਰਨ ਤੋਂ ਬਚਣਾ ਚਾਹੁੰਦੇ ਹਨ ਅਤੇ ਕਿਸੇ ਵੀ ਆਫਤ ਵੇਲੇ ਆਪਣੇ ਆਪ ਨੂੰ ਬਚਾਉਣ ਲਈ ਪੂਰਾ ਜ਼ੋਰ ਲਗਾ ਦਿੰਦੇ ਹਨ।

ਮਨੁੱਖ ਦੀ ਇਹ ਇੱਛਾ, ਉਸਤੋਂ ਵੀ ਅੱਗੇ ਅਤੇ ਵੱਡੀ ਹੈ ਕਿ ਉਹ ਜਿਉਣ ਅਤੇ ਮਰਨ ਪ੍ਰਤੀ ਸੁਚੇਤ ਹੈ। ਉਹ ਪਹਿਲਾਂ ਹੀ ਭਾਂਪ ਲੈਂਦਾ ਹੈ ਕਿ ਉਹ ਮਰ ਸਕਦਾ ਹੈ, ਮਰ ਜਾਵੇਗਾ ਤੇ ਬਚਣ ਲਈ ਕੁਦਰਤੀ ਪ੍ਰਵਿਰਤੀ ਤੋਂ ਇਲਾਵਾ, ਸੁਚੇਤ ਪੱਧਰ ਤੇ ਵੀ ਸਰਗਰਮ ਹੁੰਦਾ ਹੈ। ਸਿਹਤ ਤੇ ਇਲਾਜ ਦੇ ਸਾਰੇ ਢੰਗ ਤਰੀਕੇ ਇਸੇ ਸਮਝ ਵਿੱਚੋਂ ਨਿਕਲੇ ਹਨ।

ਇਸ ਕੁਦਰਤੀ ਅਤੇ ਸਮਾਜਿਕ ਪ੍ਰਵਿਰਤੀ ਦੇ ਬਾਵਜੂਦ, ਧਰਮ ਲਈ ਹੱਸਦੇ ਹੱਸਦੇ ਮਰ ਜਾਣ ਦੀ ਤਾਕਤ ਕਿਵੇਂ ਭਾਰੂ ਹੋ ਜਾਂਦੀ ਹੈ?

• • •

ਧਰਮ, ਰੱਬ, ਕਦਰਾਂ ਕੀਮਤਾਂ ਅਤੇ ਕਰਮ ਕਾਂਡ... ਇਕੱਠੇ ਇੱਕੋ ਹੀ ਪਰਿਵਾਰ ਦੇ ਮੈਂਬਰ ਜਾਪਦੇ ਹਨ। ਸਾਰੇ ਇਕ ਦੂਸਰੇ ਤੇ ਨਿਰਭਰ ਹਨ। ਕਿਸੇ ਦਾ ਵੀ ਵਜੂਦ, ਕਿਸੇ ਦੂਸਰੇ ਬਗੈਰ ਸੋਚਿਆ ਨਹੀਂ ਜਾ ਸਕਦਾ। ਪਰ ਜਦੋਂ ਕਦੇ ਕੋਈ ਥੋੜੀ ਬਹੁਤ(?) ਚਰਚਾ ਕਰਦਾ ਹੈ ਤਾਂ ਕਰਮ ਕਾਂਡਾਂ ਨੂੰ ਘੱਟ ਕਰਨਾ, ਬੰਦ ਕਰਨਾ, ਨਕਾਰਨ ਜਾਂ ਇੰਨ੍ਹਾਂ ਦੀ ਬੇਮਤਲਬੀ ਅਤੇ ਨਿਰਾਰਥਕਤਾ ਬਾਰੇ ਗੱਲ ਕਰਦਾ ਹੈ। ਧਰਮ ਅਤੇ ਰੱਬ ਬਾਰੇ ਇਸ ਤਰ੍ਹਾਂ ਦੇ ਸਖਤ ਨਿਰਣੇ ਘੱਟ ਹੀ ਲਏ ਜਾਂਦੇ ਹਨ।

ਰੱਬ ਤੱਕ ਪਹੁੰਚਣ ਲਈ?, ਧਰਮ ਪੱਖੋਂ ਮਾਣਤਾ ਹਾਸਿਲ ਕਰ ਲਈ?, ਕਰਮਕਾਂਡਾਂ ਤੋਂ ਬਿਨਾਂ ਸਰਦਾ ਨਹੀਂ ਜਾਂ ਪ੍ਰਵਾਨਗੀ ਹਾਸਿਲ ਨਹੀਂ ਹੁੰਦੀ।

ਜਦੋਂ ਕਦਰਾਂ-ਕੀਮਤਾਂ ਧਰਮ ਦੇ ਰਸਤੇ ਤੋਂ ਆਉਂਦੀਆਂ ਹੋਣ, ਧਰਮ ਦਾ ਬਾਨੀ ਰੱਬ ਹੋਵੇ, ਰੱਬ ਦੀ ਗੱਲ ਸੁਣਨ ਮਨਣ ਲਈ ਕੁਝ ਤੌਰ-ਤਰੀਕੇ (ਕਰਮ ਕਾਂਡ) ਅਪਨਾਉਣੇ ਹੋਣ ਤਾਂ ਫਿਰ ਆਪੇ ਹੀ ਲੱਗਦਾ ਹੈ ਕਿ ਧਰਮ ਅਤੇ ਉਸ ਨਾਲ ਜੁੜੀਆਂ ਕਦਰਾਂ-ਕੀਮਤਾਂ ਫਾਲਤੂ ਦਾ ਦਿਖਾਵਾ ਹਨ। ਇਸੇ ਲਈ ਨਾਸਿਤਕ ਲੋਕ (ਰੱਬ ਅਤੇ ਧਰਮ ਦੇ ਲਿਬਾਸ ਨੂੰ ਨਾ ਪਾਉਣ ਵਾਲੇ) ਕਦਰਾਂ-ਕੀਮਤਾਂ ਨੂੰ ਅਪਨਾਉਣ ਦੇ ਪੱਖ ਤੋਂ ਕਦੇ ਦੋਗਲੇ ਨਹੀਂ ਹੁੰਦੇ। ਇਹ ਸਮਾਜਿਕ ਅਤੇ ਇਤਿਹਾਸਕ ਸੱਚ ਹੈ ਕਿ ਮਨੁੱਖਤਾ ਪ੍ਰਤੀ ਉਨ੍ਹਾਂ ਦਾ ਪਿਆਰ ਅਤੇ ਵਿਸ਼ਵਾਸ ਵੱਧ ਉਪਯੋਗੀ ਹੁੰਦਾ ਹੈ।

• • •

ਰੱਬ ਨਾਲ ਜੁੜੀ ਇੱਕ ਵਿਸ਼ੇਸ਼ਤਾ ਹੈ - ਰਹੱਸ਼। ਇੱਕ ਲੁਕੀ ਹੋਈ ਵਸਤੂ। ਉਹ ਚੀਜ ਜੋ ਨਜ਼ਰ ਨਹੀਂ ਆਉਂਦੀ। ਕਹਿਣ ਨੂੰ ਸਾਰੇ ਕਹਿਣਗੇ ਕਿ ਰੱਬ ਹੈ, ਪਰ ਕੀ ਹੈ, ਕਿੱਥੇ ਹੈ, ਕਿਹੋ ਜਿਹਾ ਹੈ, ਪਤਾ ਨਹੀਂ।

ਕਿਸੇ ਵੀ ਭੰਬਲਭੂਸੇ ਨੂੰ ਜਾਰੀ ਰੱਖਣ ਲਈ, ਜੇਕਰ ਰਹੱਸ਼ਵਾਦ ਨਾਲ ਜੁੜ ਜਾਵੇ ਤਾਂ ਫਿਰ ਸਥਿਤੀ ਵੱਧ ਅਸਰ ਦਿਖਾਉਂਦੀ ਹੈ।

ਰਹੱਸ਼ ਦਾ ਪਰਦਾ ਚੁੱਕਣਾ-ਮਨੁੱਖ ਦੀ ਪ੍ਰਵਿਰਤੀ ਹੈ। ਮਨੁੱਖੀ ਵਿਕਾਸ ਦੇ ਸਫ਼ਰ ਵਿੱਚ, ਜੋ ਕੁੱਝ ਵੀ ਵਧੀਆ, ਕੰਮ ਦੇ ਲਾਇਕ, ਅਪਨਾਉਣ ਅਤੇ ਸੁਖ ਦੇਣ ਵਾਲਾ ਹੈ, ਓਹ ਸਭ ਕੁਝ ਮਨੁੱਖ ਦੀ ਇਸ ਪ੍ਰਵਿਰਤੀ ਦੀ ਦੇਣ ਹੈ। ਮਨੁੱਖ ਨੇ ਕੁਦਰਤ ਨੂੰ ਨਿਹਾਰਿਆ, ਸਮਝਿਆ, ਉਨ੍ਹਾਂ ਨਿਯਮਾਂ ਦਾ ਰਹੱਸ਼ ਖੋਲ੍ਹਿਆ ਤੇ ਫਿਰ ਆਪਣੀ ਜ਼ਿੰਦਗੀ ਵਿੱਚ ਢਾਲਿਆ।

ਜਦੋਂ ਕੋਈ ਰਹੱਸ਼ ਹੁੰਦਾ ਹੈ ਤਾਂ ਆਮ ਜਿੰਦਗੀ ਵਿਚ ਖੁੱਲ੍ਹ ਕੇ ਗੱਲ ਨਹੀਂ ਹੁੰਦੀ। ਫੁਸਫੁਸਾਹਟ ਹੁੰਦੀ ਹੈ। ਜਦੋਂ ਗੱਲ ਤੇ ਯਕੀਨ ਨਾ ਹੋਵੇ, ਕੰਨ ਵਿੱਚ ਗੱਲ ਹੁੰਦੀ ਹੈ। ਅਫਵਾਹਾਂ ਇਸ ਤਰ੍ਹਾਂ ਫੈਲਦੀਆਂ ਹਨ, ਚੁਗਲੀਆਂ ਹੁੰਦੀਆਂ ਹਨ। ਵਿਅਕਤੀ ਆਪਣੀ ਊਰਜਾ ਨੂੰ ਅਜਾਈਂ ਗੁਆਵਦਾ ਹੈ।

• • •

ਕਿਸੇ ਨਾਲ ਗੱਲ ਕਰਕੇ ਦੇਖੋ। ਉਸਤੋਂ ਕੁੱਝ ਸਵਾਲ ਕਰੋ, ਰੱਬ ਦੀ ਹੋਂਦ ਹੈ ਵੀ ਕਿ ਨਹੀਂ। ਅਸੀਂ ਰੱਬ ਨੂੰ ਬਣਾਇਆ ਹੈ ਜਾਂ...। ਰੱਬ ਜੇਕਰ ਨਾ ਹੋਵੇ ਤਾਂ ਕੀ ਹੋਵੇਗਾ? ਇਸਦੀ ਲੋੜ ਕਿਉਂ ਹੈ?

ਦਰਅਸਲ ਇਹ ਕੁੱਝ ਕੁ ਅਜਿਹੇ ਸਵਾਲ ਹਨ, ਜਿੰਨ੍ਹਾਂ ਦਾ ਜਵਾਬ ਤਲਾਸ਼ੇ ਬਿਨਾਂ ਭੰਬਲਭੂਸਾ ਦੂਰ ਨਹੀਂ ਹੋਣਾ।

ਰੱਬ ਦੇ ਅਦ੍ਰਿਸ਼ ਹੋਣ ਨੂੰ, ਜਦੋਂ ਤੱਕ ਸਪੱਸ਼ਟ ਨਹੀਂ ਕੀਤਾ ਜਾਂਦਾ, ਧਰਮ, ਕਰਮਕਾਂਡ, ਕਦਰਾਂ-ਕੀਮਤਾਂ ਨੂੰ ਸਹੀ ਅਰਥ ਨਹੀਂ ਮਿਲ ਸਕਦੇ।

• • •

ਧਰਮ ਜੇਕਰ ਕਦਰਾਂ-ਕੀਮਤਾਂ ਦਾ ਬਾਨੀ ਹੈ ਤਾਂ ਧਰਮ ਦੇ ਨਾਂ ਤੇ ਉਨ੍ਹਾਂ ਕਦਰਾਂ ਕੀਮਤਾਂ ਦਾ ਘਾਣ ਕਿਉਂ ਹੁੰਦਾ ਹੈ?

ਪਿਆਰ ਅਤੇ ਮਿਲਵਰਤਨ ਦਾ ਪਾਠ ਪੜ੍ਹਾਉਣ ਵਾਲਾ ਧਰਮ, ਕਹਿਰ ਕਿਵੇਂ ਬਣ ਜਾਂਦਾ ਹੈ, ਨਫ਼ਰਤ ਦਾ ਲਿਬਾਸ ਕਿਵੇਂ ਪਾ ਲੈਂਦਾ ਹੈ?

ਕਿਤੇ ਨਾ ਕਿਤੇ ਧਰਮ, ਕਦਰਾਂ-ਕੀਮਤਾਂ, ਰੀਤਾਂ-ਰਿਵਾਜਾਂ, ਸਭਿਆਚਾਰਕ ਮਾਪਦੰਡਾਂ ਅਤੇ ਰੱਬ ਨੂੰ ਮੁੜ ਘੋਖਣ, ਸਮਝਣ, ਵਿਚਾਰਨ ਦੇ ਸਵਾਲ ਤੇ, ਇਸਨੂੰ ਇਕ ਪਾਸੇ ਕਿਉਂ ਰੱਖ ਦਿੱਤਾ ਜਾਂਦਾ ਹੈ।

• • •

ਕੁੱਝ ਕੁ ਨਿਰਣੇ ਸਪੱਸ਼ਟ ਹਨ :

- ਧਰਮ ਬਰਾਬਰੀ ਦੀ ਨਹੀਂ, ਦਇਆ ਅਤੇ ਰਹਿਮ ਦੀ ਗੱਲ ਕਰਦਾ ਹੈ।
- ਧਰਮ ਲੋਕਾਂ ਨੂੰ ਕੰਮ ਦੇਣ, ਕੰਮ ਕਰਵਾਉਣ, ਮੇਹਨਤ ਦਾ ਮੁੱਲ ਦੇਣ ਦੀ ਗੱਲ ਨਹੀਂ ਕਰਦਾ, ਧਰਮ ਹੱਥ ਟੱਡਣ, ਰਹਿਮਤ ਦੀ ਭੀਖ ਮੰਗਣ ਨੂੰ ਤਰਜੀਹ ਦਿੰਦਾ ਹੈ।
- ਧਰਮ ਰੁੱਖੀ-ਮਿੱਸੀ ਖਾ ਕੇ, ਠੰਡਾ ਪਾਣੀ ਪੀ ਕੇ, ਸ਼ਾਂਤ ਰਹਿਣ ਦੀ ਗੱਲ ਕਰਦਾ ਹੈ, ਪਰ ਇਸ ਸਮਾਜ ਵਿੱਚ ਖੀਰ-ਪੂੜੇ, ਹਲਵਾ, ਮੱਖਣ ਖਾ ਰਹੇ ਲੋਕਾਂ ਨੂੰ ਇਹ ਕੋਈ ਸਵਾਲ ਨਹੀਂ ਕਰਦਾ, ਆਪਣੇ ਆਪ ਵਿੱਚ ਅਸਾਵੇਂਪਨ ਦਾ ਧਾਰਨੀ ਬਣਦਾ ਹੈ।
- ਧਰਮ ਗਿਆਨ ਨਹੀਂ ਵੰਡਦਾ, ਅਗਿਆਨਤਾ ਦਾ ਸੋਸ਼ਣ ਕਰਦਾ ਹੈ।
- ਧਰਮ ਮਨੁੱਖਤਾ ਦੇ ਵਿਰੁੱਧ ਤੰਦੂਆ ਜਾਲ ਬੁਣਨ ਦਾ ਹੁਨਰ ਦਿੰਦਾ ਹੈ।

**(ਅਗਲੀ ਲੜੀ ਵਿੱਚ 'ਧਰਮ ਅਤੇ ਤਰਕਸ਼ੀਲਤਾ' ਬਾਰੇ ਗੱਲ ਕਰਾਂਗੇ)**

**98158-08506**

## ਇਕਾਈ ਸਹਾਇਤਾ

ਇਕਾਈ ਲੌਂਗੋਵਾਲ :

ਇੰਜ: ਗੌਰਵ ਕੁਮਾਰ ਬਾਂਸਲ, ਸਹਾਇਕ ਪ੍ਰੋਫੈਸਰ, ਬਾਬਾ ਫਰੀਦ ਇੰਸਟੀਚਿਊਟ ਆਫ ਇੰਜ. ਐਂਡ ਟੈਕ ਬਠਿੰਡਾ, ਪੁੱਤਰ ਸ੍ਰੀ ਵਿਜੈ ਕੁਮਾਰ (ਆਪਣੀ ਮਾਤਾ ਸ੍ਰੀਮਤੀ ਅਨਿਲ ਕੁਮਾਰੀ, ਫਾਰਮਾਸਿਸਟ ਦੀ ਨਿੱਘੀ ਯਾਦ ਵਿੱਚ) (ਰਾਹੀਂ ਜੁਝਾਰ ਸਿੰਘ) 1000 ਰੁਪਏ

ਇਕਾਈ ਸੰਗਰੂਰ :

ਇਕਾਈ ਮੈਂਬਰ ਸੁਭਾਸ਼ ਚੰਦ ਵੱਲੋਂ ਆਪਣੀ ਪੁੱਤਰੀ ਨੈਨਸੀ ਦੇ ਕੈਨਰਾ ਬੈਂਕ ਵਿੱਚ ਪੀ.ਓ. ਦੇ ਤੌਰ ਤੇ ਜੁਆਇਨ ਕਰਨ ਦੀ ਖੁਸ਼ੀ ਵਿੱਚ (ਰਾਹੀਂ ਪਰਮਵੇਦ) 500 ਰੁਪਏ

ਜਸਵਿੰਦਰ ਕੌਰ ਪਤਨੀ ਗੁਰਚਰਨ ਸਿੰਘ ਖੋਖਰ ਅਤੇ ਸੁਖਦੀਪ ਕੌਰ ਪਤਨੀ ਸੁਰਿੰਦਰ ਸਿੰਘ ਜੇ.ਈ. ਨੇ ਆਪਣੇ ਸਤਿਕਾਰਯੋਗ ਪਿਤਾ ਅਜੈਬ ਸਿੰਘ ਅਤੇ ਤਾਇਆ ਭਗਤ ਸਿੰਘ ਪੰਧੇਰ ਪਿੰਡ ਗਗੜਪੁਰ ਦੀ ਯਾਦ ਵਿੱਚ ਉਨ੍ਹਾਂ ਦੇ ਸ਼ਰਧਾਂਜਲੀ ਸਮਾਰੋਹ ਤੇ 1100 ਰੁਪਏ

# ਮੈਂ ਤਰਕਸ਼ੀਲ ਕਿਵੇਂ ਬਣਿਆ

**ਜਸਵੀਰ ਲਾਡੀ ਛਾਜਲੀ**



ਮੇਰਾ ਜਨਮ ਇੱਕ ਗਰੀਬ ਮਜ਼ਦੂਰ ਪਰਿਵਾਰ ਵਿੱਚ ਹੋਇਆ ਹੈ ਜੋ ਦੇਸ਼ ਦੇ ਹੋਰ ਬਹੁਤੇ ਪੇਂਡੂ ਪਰਿਵਾਰਾਂ ਵਾਂਗ ਦੇਵੀ ਦੇਵਤਿਆਂ, ਪੀਰ ਫਕੀਰਾਂ ਵਿੱਚ ਵਿਸ਼ਵਾਸ ਰੱਖਦਾ ਹੈ। ਮੈਨੂੰ ਵੀ ਛੋਟੇ ਹੁੰਦੇ ਨੂੰ ਚੱਕਰ ਜਾਂ ਦੌਰੇ ਆ ਜਾਂਦੇ ਸਨ, ਜਿਸਨੂੰ ਕਿਸੇ ਉਪਰੀ ਸ਼ਹਿ ਦਾ ਸਾਇਆ ਸਮਝ ਕੇ ਪਿੰਡ ਦੀ ਮਸੀਤ ਦੇ ਕਾਜੀ ਤੋਂ ਧਾਗੇ ਤਵੀਤ ਪਵਾਏ ਜਾਂਦੇ ਸਨ, ਜੇ ਘਰ ਵਿੱਚ ਕੋਈ ਹੋਰ ਢਿੱਲਾ ਮੱਠਾ ਹੋ ਜਾਂਦਾ ਤਾਂ ਵੀ ਇਹੀ ਕੁੱਝ ਕੀਤਾ ਜਾਂਦਾ ਸੀ।

ਸਾਡੇ ਪਰਿਵਾਰ ਦਾ ਪਿਛੋਕੜ ਪਾਕਿਸਤਾਨ ਦਾ ਹੈ ਜੋ 1947 ਵੇਲੇ ਇਧਰ ਆ ਕੇ ਵੱਸਿਆ ਹੈ, ਪਰਿਵਾਰ ਦੇ ਕੁੱਝ ਜੀਅ ਅਖੌਤੀ ਆਜ਼ਾਦੀ ਦੀ ਭੇਂਟ ਚੜ੍ਹ ਗਏ ਤੇ ਮੇਰੀ ਇੱਕ ਭੂਆ ਜਿਲ੍ਹਾ ਗੁਰਦਾਸਪੁਰ ਦੇ ਪਿਡ ਪੰਡੋਰੀ ਵਿੱਚ ਮੇਰੇ ਪਿਤਾ ਜੀ ਨੇ ਲੰਮੇ ਸਮੇਂ ਬਾਅਦ ਜਾ ਲੱਭੀ। ਮੇਰੀ ਇਸ ਭੂਆ ਦਾ ਵੱਡਾ ਪੁੱਤਰ ਜਟਾਧਾਰੀ ਸਾਧ ਹੈ ਜਦੋਂ ਉਹ ਪਿਤਾ ਜੀ ਨਾਲ ਸਾਡੇ ਪਿੰਡ. ਆਏ ਤਾਂ ਉਸਨੇ ਪਾਖੰਡੀ ਭਾਸ਼ਾ ਵਿੱਚ ਸਾਡਾ ਘਰ 'ਕੀਲ' ਲਿਆ। ਮੇਰੇ ਤੇ ਲਾਲਾਂ ਵਾਲੇ ਪੀਰ ਦੀ ਕਰੋਪੀ ਚੌਂਕੀ ਲਾ ਕੇ ਦੱਸੀ ਤਾਂ ਘਰ ਵਾਲਿਆਂ ਨੇ ਮੈਨੂੰ ਉਸ ਦੀ ਝੋਲੀ ਪਾ ਦਿੱਤਾ, ਮੁੱਕਦੀ ਗੱਲ ਮੇਰੇ ਵਿੱਚ ਵੀ ਲਾਲਾਂ ਵਾਲਾ ਪੀਰ ਆਉਣ ਲੱਗ ਪਿਆ ਤੇ ਮੈਂ ਵੀ ਚੌਂਕੀ ਲਾ ਕੇ ਭੂਤ ਪ੍ਰੇਤ ਕੱਢਣ ਵਾਲਾ ਸਿਆਣਾ ਬਣ ਗਿਆ। ਘਰ ਵਿੱਚ ਲਾਲਾਂ ਵਾਲੇ ਪੀਰ ਦੇ ਚਿਰਾਗ ਲੱਗਣ ਲੱਗ ਪਏ ਤੇ ਮੈਂ ਵੀ ਸੁੱਖਾ ਘੋਟ ਕੇ ਪੀਂਦਾ ਤੇ ਸੁਲਫੇ ਵਾਲੀਆਂ ਸਿਗਰਟ ਪੀਂਦਾ। ਮੇਰੀ ਏਸ 'ਖੁਮਾਰੀ' ਨੂੰ ਦੇਖ ਸਾਡਾ ਪਰਿਵਾਰ ਖੁਸ਼ ਕਿ ਸਾਡੇ ਘਰ ਵਿੱਚ ਵੀ ਕੋਈ ਰੱਬ ਨੂੰ ਪਹੁੰਚੀ ਮਹਾਨ ਸਖਸ਼ੀਅਤ ਪਲ ਰਹੀ ਹੈ (ਇਹ ਸਾਰਾ ਉਨ੍ਹਾਂ ਦੀ ਅਗਿਆਨਤਾ ਦੇ ਕਾਰਨ ਸੀ)

ਸਮੇਂ ਨੇ ਮੋੜ ਖਾਧਾ ਤਾਂ ਅਚਾਨਕ ਹੀ ਮਾਸਟਰ ਦੇਸਰਾਜ (ਸੰਚਾਲਕ ਲੋਕ ਸੰਗੀਤ ਮੰਡਲੀ ਛਾਜਲੀ) ਥੋਖਰ ਸਕੂਲ ਤੋਂ ਬਦਲ ਕੇ ਸਾਡੇ ਸਕੂਲ ਛਾਜਲੀ ਵਿਖੇ ਆ ਗਏ। ਉਹ ਸਾਨੂੰ ਹਿਸਾਬ ਪੜ੍ਹਾਉਂਦੇ ਸਨ। ਉਨ੍ਹਾਂ ਦੇ ਪੜ੍ਹਾਉਣ ਦਾ ਤਰੀਕਾ ਹੋਰ ਅਧਿਆਪਕਾਂ ਨਾਲੋਂ ਵੱਖਰਾ ਸੀ ਜੋ ਸਾਨੂੰ ਛੇਤੀ ਹੀ ਸਮਝ ਆ ਜਾਂਦਾ ਸੀ। ਉਨ੍ਹਾਂ ਆਪਣਾ ਸਾਹਿਤ ਨਾਲ ਲਗਾਅ ਹੋਣ ਕਰਕੇ ਸਾਨੂੰ ਇਹ ਸਾਹਿਤਕ ਚੇਟਕ ਲਾਉਣੀ ਸ਼ੁਰੂ ਕਰ ਦਿੱਤੀ। ਸਭ ਤੋਂ ਪਹਿਲਾਂ ਉਨ੍ਹਾਂ ਮੈਨੂੰ ਜਸਵੰਤ ਕੰਵਲ ਦਾ ਨਾਵਲ 'ਜੰਗਲ ਦੇ ਸ਼ੇਰ' ਪੜ੍ਹਨ ਲਈ ਦਿੱਤਾ ਜੋ ਮੈਨੂੰ ਚੰਗਾ ਲੱਗਾ। ਦੂਜਾ ਨਾਵਲ ਕੰਵਲ ਦਾ ਹੀ 'ਸੂਰਮੇਂ' ਸੀ। ਏਸ ਤੋਂ ਬਾਅਦ ਤਾਂ ਮੈਂ ਆਪ ਵੀ ਖਰੀਦ ਕੇ ਜਸਵੰਤ ਕੰਵਲ ਦੇ ਸਾਰੇ ਨਾਵਲ ਹੀ ਪੜ੍ਹੇ ਜਿੰਨ੍ਹਾਂ ਵਿੱਚ 'ਲਹੂ ਦੀ ਲੋਅ' ਅਤੇ 'ਰਾਤੀ ਬਾਕੀ ਹੈ' ਨੇ ਮੇਰੀਆਂ ਚੂਲਾਂ ਹਲਾ ਕੇ ਰੱਖ ਦਿੱਤੀਆਂ। ਹਰ ਵੇਲੇ 'ਰਾਤ ਬਾਕੀ ਦਾ' ਚਰਨਾ ਬਣਨ ਨੂੰ ਲੋਚਿਆ। ਫੇਰ ਅੰਧ ਵਿਸ਼ਵਾਸਾਂ ਤੋਂ ਮੁਕਤ ਕਰਦੀ ਕਿਤਾਬ '..ਤੇ ਦੇਵ ਪੁਰਸ਼ ਹਾਰ ਗਏ' ਮਾਸਟਰ ਜੀ ਨੇ ਮੈਨੂੰ ਦਿੱਤੀ ਤਾਂ ਮੇਰੇ ਮਨ ਅੰਦਰ ਜਿੰਨੇ ਭਰਮ ਭੁਲੇਖੇ ਸੀ ਸਭ ਦੂਰ ਹੋਣ ਲੱਗੇ। ਮੇਰੀ ਜ਼ਿੰਦਗੀ ਦਾ ਪਾਸਾ ਪਲਟ ਗਿਆ। ਹਰੇਕ ਗੈਰ ਵਿਗਿਆਨਕ ਗੱਲ ਤੇ ਘਰ ਕੀ ਗਲੀ ਮੁਹੱਲੇ ਵਿੱਚ ਬਹਿਸ ਕਰਨ ਲੱਗ ਪਿਆ ਤੇ ਫੇਰ ਦੇਸਰਾਜ ਜੀ ਦੀ ਅਗਵਾਈ ਹੇਠ ਸਕੂਲ ਵਿੱਚ ਨਾਟਕ ਮੰਡਲੀ ਬਣਾਈ ਤੇ ਕੁੱਝ ਗਾਉਣ ਲੱਗ ਗਿਆ। ਲੋਕ ਸੱਭਿਆਚਾਰਕ ਮੰਚ ਛਾਜਲੀ ਦੇ ਨਾਂ ਹੇਠ ਨਾਟਕ ਮੰਡਲੀ ਰਾਹੀਂ ਵੀ ਨਾਟਕ ਕੀਤੇ ਅਤੇ ਵਿਗਿਆਨਕ ਵਿਚਾਰਧਾਰਾ ਦਾ ਆਪਣੀ ਸਮਰੱਥਾ ਅਨੁਸਾਰ ਪ੍ਰਚਾਰ ਕਰਦਾ ਰਿਹਾ।

ਫੇਰ ਇੱਕ ਦਿਨ ਮੇਰੀ ਭੂਆ ਦਾ ਸਾਧ ਪੁੱਤ ਸਾਡੇ ਕੋਲ ਆਇਆ ਤਾਂ ਮੈਨੂੰ ਉਹ ਫੇਰ ਆਪਣੇ ਮੰਤਰ ਸਿਖਾਉਣ ਲੱਗਾ ਤਾਂ ਮੈਂ ਉਸ ਨਾਲ ਬਹਿਸ ਪਿਆ ਕਿ ਸੁਸਾਇਟੀ ਦੀਆਂ ਇਹ 23 ਸ਼ਰਤਾਂ ਹਨ ਜੇ ਇੰਨ੍ਹਾਂ ਵਿੱਚੋਂ ਕੋਈ ਇੱਕ ਪੂਰੀ ਕਰਦੇ ਫੇਰ ਤਾਂ ਮੈਂ ਤੇਰਾ ਚੇਲਾ ਬਣ ਜਾਵਾਂਗਾ, ਨਹੀਂ ਤਾਂ ਤੇਰਾ ਰਾਹ ਹੋਰ ਤੇ ਮੇਰਾ ਰਾਹ ਹੋਰ। ਬੱਸ ਫੇਰ ਸ਼ਰਤ ਕੀ ਪੂਰੀ ਕਰਨੀ ਸੀ। ਇਹ ਗੱਲ 1987 ਦੀ ਹੈ। ਨਾ ਉਹ ਕਦੇ ਮੇਰੇ ਕੋਲ ਆਇਆ ਤੇ ਨਾ ਹੀ ਮੈਂ ਕਦੇ ਉਹਦੇ ਕੋਲ ਗਿਆ। ਵੈਸੇ ਉਹ ਬਾਲ-ਬੱਚੇ ਦਾਰ ਹੈ। ਮੈਨੂੰ ਕਦੇ-ਕਦੇ ਦੁੱਖ ਲੱਗਦਾ ਹੈ, ਹੋ ਸਕਦੈ ਮੇਰਾ ਗੱਲ ਕਾਰਨ ਦਾ ਤਰੀਕਾ ਸ਼ਾਇਦ ਠੀਕ ਨਾ ਹੋਵੇ। ਜਿਸ ਕਰਕੇ ਮੇਰੀ ਨੇੜੇ ਦੀ ਇਹ ਰਿਸ਼ਤੇਦਾਰੀ ਟੁੱਟੀ ਵਰਗੀ ਹੀ ਹੈ ਪਰ ਮੈਨੂੰ ਏਸ ਗੱਲ ਦਾ ਫਖਰ ਜ਼ਰੂਰ ਹੈ ਕਿ ਮੇਰੇ ਵਿਚਾਰਾਂ ਵਿੱਚ ਫਰਕ ਨਹੀਂ ਸੀ।

ਹੁਣ ਜਦੋਂ ਮੈਂ ਆਪਣੀ ਉਸ ਵੇਲੇ ਦੀ ਜ਼ਿੰਦਗੀ ਤੇ ਝਾਤੀ ਮਾਰਦਾ ਹਾਂ ਤਾਂ ਮੈਨੂੰ ਲੱਗਦਾ ਹੈ ਜੇ ਮੇਰੇ ਵਿਚਾਰਾਂ ਵਿੱਚ ਤਬਦੀਲੀ ਨਾ ਆਈ ਹੁੰਦੀ ਤਾਂ ਹੁਣ ਨੂੰ ਮੈਂ ਵੀ ਇੱਕ ਪਾਖੰਡੀ ਸਾਧ ਦੇ ਰੂਪ ਵਿੱਚ ਤਰਕਸ਼ੀਲਾਂ ਦੀ ਕਚਿਹਰੀ 'ਚ ਖੜ੍ਹਾ ਮਾਫੀ ਮੰਗ ਕੇ ਭੱਜ ਗਿਆ ਹੁੰਦਾ। ਮਾਣ ਹੈ, ਮੇਰੀ ਜ਼ਿੰਦਗੀ ਵਿੱਚ ਦੇਸਰਾਜ ਵਰਗੀਆਂ ਮਹਾਨ ਸਖਸ਼ੀਅਤਾਂ ਆਈਆਂ। ਜਿੰਨ੍ਹਾਂ ਨੇ ਮੈਨੂੰ ਇੱਕ ਨਵੀਂ ਰੋਸ਼ਨੀ ਦਿਖਾਈ ਜਿਸ ਦੀ ਰੋਸ਼ਨੀ ਕਰ ਕੇ ਮੈਂ ਅੱਜ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਇਕਾਈ ਛਾਜਲੀ ਦਾ ਮੈਂਬਰ ਅਤੇ ਪਹਿਲਾਂ ਬਰਨਾਲਾ ਜ਼ੋਨ ਦੇ ਸੱਭਿਆਚਾਰਕ ਵਿਭਾਗ ਤੇ ਹੁਣ ਨਵੇਂ ਬਣੇ ਜ਼ੋਨ ਸੁਨਾਮ ਦਾ ਮੀਡੀਆ ਵਿਭਾਗ ਦਾ ਮੁਖੀ ਹਾਂ। ਤਰਕਸੀਲ ਮੈਗਜ਼ੀਨ ਦੇ ਪਾਠਕਾਂ ਨੂੰ ਮੇਰਾ ਸੁਨੇਹਾ ਹੈ ਕਿ ਜੋ ਮੇਰੇ ਵਾਂਗ ਇੱਧਰ ਉੱਧਰ ਭਟਕ ਰਿਹਾ ਹੈ, ਉਹ ਤਰਕਸ਼ੀਲ ਸੁਸਾਇਟੀ ਪੰਜਾਬ ਦਾ ਮੈਂਬਰ ਬਣੇ ਜੋ ਤੁਹਾਡੀ ਰਾਹ ਦੁਸੇਰਾ ਹੈ।

98722-43621

ਲੜੀਵਾਰ ਪੁਸਤਕ

# ਭੱਜੋ ਨਾ, ਦੁਨੀਆਂ ਨੂੰ ਬਦਲੋ

ਰਾਹੁਲ ਸਾਂਕ੍ਰਿਤਆਇਨ



ਭਰਾ: ਰਬੜ ਖਿੱਚਣ ਨਾਲ ਵਧਦੀ ਐ, ਪਰ ਉਸਦੀ ਵੀ ਇੱਕ ਹੱਦ ਹੁੰਦੀ ਐ ! ਕੋਹ ਦੋ ਕੋਹ ਤੱਕ ਕੋਈ ਰਬੜ ਨੂੰ ਥੋੜਾ ਈ ਖਿੱਚ ਸਕਦਾ?

ਦੁਖਰਾਮ: ਕੋਹ ਦੋ ਕੋਹ ਕੀ ਹੱਥ ਦੋ ਹੱਥ ਵੀ ਨੀਂ ਖਿੱਚ ਸਕਦਾ?

ਭਰਾ: ਕਾਰਖਾਨੇ ਵਾਲਿਆਂ ਨੇ ਨਫ਼ਾ ਕਮਾਉਣ ਲਈ ਚੀਜਾਂ ਦੇ ਮੁੱਲ ਚੌਗਣੇ-ਪੰਜ ਗੁਣਾ ਕਰ ਦਿੱਤੇ। ਹੁਣ ਤੁਸੀਂ ਦੱਸੋ, ਸੋਲਾਂ ਰੁਪਏ ਜੋੜਾ ਖਰੀਦਣ ਵਿੱਚ ਇੱਕ ਛੋਟੀ ਮੋਟੀ ਮੱਝ ਵੇਚਣੀ ਪੈਂਦੀ ਐ ਨਾ? ਕਿਸਾਨ ਗਵਾਰ ਹੁੰਦਾ ਐ, ਉਹਨਾਂ ਨੂੰ ਸਮਝ ਨਹੀਂ ਹੁੰਦੀ, ਸਭ ਕੁਝ ਕਿਹਾ ਜਾਂਦਾ, ਪਰ ਜਦੋਂ ਉਹ ਦੇਖਦਾ ਕਿ ਬਜ਼ਾਰ ਵਿੱਚ ਜਿਸ ਚੀਜ ਤੇ ਵੀ ਹੱਥ ਲਾਉਂਦੇ ਹਾਂ, ਉਸੇ ਦਾ ਮੁੱਲ ਚੌਗਣਾ-ਪੰਜਗੁਣਾ ਐ, ਤਾਂ ਉਹ ਕਣਕ ਨੂੰ ਦਸ ਸੇਰ ਦਾ ਕਿਵੇਂ ਵੇਚ ਦੇਵੇ? ਜਿਹਨਾਂ ਦੇ ਵਿਸਾਖ ਵਿੱਚ ਈ ਘਰੇ ਕੁਝ ਨਹੀਂ ਬਚਦਾ, ਉਹ ਦਿਨ ਕਿਵੇਂ ਕੱਟਣਗੇ? ਬੰਗਾਲ ਵਿੱਚ ਇਹੀ ਹੋਇਆ, ਚੌਲ ਰੁਪਏ ਦੇ ਦੋ ਸੇਰ, ਤੇ ਵਿਸਾਖ 'ਚ ਦੋ ਰੁਪਏ ਸੇਰ ਹੋ ਗਏ। ਹੁਣ ਤੁਸੀਂ ਦੱਸੋ, ਜਿਸ ਕੋਲ ਵਿਸਾਖ ਵਿੱਚ ਈ ਅਨਾਜ ਖਤਮ ਹੋ ਜਾਏ, ਉਹ ਦੋ ਰੁਪਏ ਸੇਰ ਅਨਾਜ ਖਰੀਦ ਕੇ ਕਿੰਨੇ ਕੁ ਦਿਨ ਖਾ ਸਕਦਾ?

ਦੁਖਰਾਮ: ਘਰ ਵਿੱਚ ਦਸ ਮੈਂਬਰ ਹੋਣ ਤਾਂ ਢਿੱਡ ਸਾੜਨ ਲਈ ਵੀ ਤਿੰਨ ਸੇਰ ਚੌਲ ਚਾਹੀਦੇ ਐ। ਛੇ ਰੁਪਏ ਰੋਜ ਲਾਉਣ ਤੇ ਕੁੱਝ ਚਿਰ ਤਕ ਹਲ-ਬਲਦ, ਘਰ-ਬਾਰ, ਜਮੀਨ ਸਭ ਵਿਕ ਜਾਣਗੇ।

ਭਰਾ: ਸਭ ਵਿਕ ਜਾਣਗੇ, ਫੇਰ ਘਰਵਾਲੇ ਕੀ ਕਰਨਗੇ?

ਦੁਖਰਾਮ: ਉਹੀ ਭਰਾ ਜੋ ਤੂੰ ਕਿਹਾ, ਲਾਜ ਵੀ ਚਲੀ ਜਾਏਗੀ, ਇੱਜਤ ਵੀ ਵਿਕ ਜਾਏਗੀ, ਤੇ ਫਿਰ ਵੀ ਕਿਸ਼ਤੀ ਪਾਰ ਲੱਗੇਗੀ ਕਿ ਨਹੀਂ, ਇਸ ਵਿੱਚ ਵੀ ਸ਼ੱਕ ਐ।

ਭਰਾ: ਤੇ ਜੋ ਸੱਠ ਲੱਖ ਆਦਮੀ ਬੰਗਾਲ ਵਿੱਚ ਮਰ ਗਏ, ਉਸਦਾ ਕਾਰਨ ਤੁਹਾਨੂੰ ਪਤਾ ਲੱਗਿਆ? ਉਹਨਾਂ ਦਾ ਖ਼ੂਨ ਕਿਸ ਦੀ ਗਰਦ 'ਤੇ ਐ?

ਦੁਖਰਾਮ: ਕਾਰਖਾਨੇ ਵਾਲਿਆਂ ਤੇ, ਸਰਕਾਰ ਦੇ ਉੱਤੇ, ਉਹਨਾਂ ਨੇ ਈ ਅੰਨ੍ਹੇਰ-ਗਰਦੀ ਕੀਤੀ ਫੇਰ ਈ ਅੰਨ ਦਾ ਮੁੱਲ ਵਧਿਆ।

ਭਰਾ: ਦੋ ਮਦਾਂ ਤਾਂ ਤੁਸੀਂ ਠੀਕ ਦੱਸੀਆਂ ਪਰ ਇਕ ਮਦ ਅਜੇ ਹੋਰ ਬਾਕੀ ਐ। ਇਹ ਚੋਰ ਬਜ਼ਾਰੀ ਦੀ ਮਦ ਐ।

ਸੰਤੋਖੀ: ਸਾਹੂ ਲੋਕਾਂ ਦੀ ਬਾਜਾਰ ਲਗਦੀ ਐ ਇਹ ਤਾਂ ਸਾਰੇ ਜਾਣਦੇ ਐ, ਕੀ ਚੋਰੀ ਦੀ ਬਾਜਾਰ ਹੁੰਦੀ ਐ ਭਰਾ।

ਭਰਾ:ਹ ਹੁੰਦੀ ਐ ਤੇ ਸਰਕਾਰ ਬਹਾਦਰ ਦੇ ਰਾਜ ਵਿੱਚ ਦਿਨ-ਦਿਹਾੜੇ ਲਗ ਰਹੀ ਐ। ਕੱਪੜੇ ਦੇ ਕਾਰਖਾਨੇ ਵਾਲਿਆਂ ਨੇ ਦੇਖਿਆ, ਇਹ ਤਾਂ ਦਸ ਆਨੇ ਸਾਡੇ ਹੱਥ 'ਚ ਫੜਾ ਕੇ ਛੇ ਆਨੇ ਸਰਕਾਰ ਲੈ ਲੈਂਦੀ ਐ, ਕਿਉਂ ਨਾ ਅਸੀਂ ਆਪਣੇ ਮਾਲ ਨੂੰ ਚੋਰੀ ਚੋਰੀ ਵੇਚ ਦੇਈਏ। ਲੱਖਾਂ ਗੱਠਾਂ ਨੂੰ ਵੇਚਣ ਦਾ ਸਵਾਲ ਸੀ, ਸੇਰ ਦੋ ਸੇਰ ਖੰਡ ਨਹੀਂ ਸੀ ਕਿ ਲੁਕਾ ਛਿਪਾ ਕੇ ਕੰਮ ਚਲ ਜਾਂਦਾ।

ਸੰਤੋਖੀ: ਪਰ ਸਰਕਾਰ ਨੇ ਤਾਂ ਕਾਰਖਾਨੇ ਵਾਲਿਆਂ ਦਾ ਹੱਥ ਖੁੱਲਾ ਛੱਡ ਦਿੱਤਾ ਸੀ?

ਭਰਾ: ਖੁੱਲਾ ਛੱਡ ਦਿੱਤਾ ਸੀ ਕਿ ਜਿੰਨਾਂ ਚਾਹੋ ਮੁੱਲ ਰੱਖੋ, ਪਰ ਮੁੱਲ ਨੂੰ ਵਿਕਰੀ ਖਾਤੇ ਵਿੱਚ ਲਿਖਣਾ ਪੈਂਦਾ, ਫੇਰ ਧੋਤੀ ਪਿੱਛੇ ਦਸ ਆਨੇ ਤੇ ਸੱਤ ਰੁਪਏ ਛੇ ਆਨੇ ਦਾ ਹਿਸਾਬ ਰਹਿੰਦਾ। ਮਾਲਿਕਾਂ ਨੇ ਸੋਚਿਆ, ਬਿਨਾਂ ਖਾਤਾ-ਬਹੀ ਤੇ ਲਿਖੇ ਮਾਲ ਵੇਚ ਦੇਵੋ।

ਦੁਖਰਾਮ: ਨਾ ਰਹੇਗਾ ਬਾਂਸ ਨਾ ਵੱਜੇਗੀ ਬਾਂਸੁਰੀ।

ਭਰਾ: ਉਹਨਾਂ ਨੇ ਜਾਹਲੀ ਬਹੀ-ਖਾਤੇ ਰੱਖੇ, ਬਹੁਤ ਜਿਆਦਾ ਮਾਲ ਨੂੰ ਚੋਰੀ-ਚੋਰੀ ਵੇਚਿਆਂ, ਇਸੇ ਨੂੰ ਕਹਿੰਦੇ ਐ ਚੋਰ-ਬਾਜ਼ਾਰ। ਤੁਸੀਂ ਕਹੋਗੇ ਕਿ ਬਹੀ-ਖਾਤੇ ਬਣਾਉਣਾ ਤੇ ਸਰਕਾਰੀ ਟੈਕਸ ਅਦਾ ਕਰਨ ਵਿੱਚ ਧੋਖਾ ਦੇਣਾ ਇਹ ਤਾਂ ਬਹੁਤ ਵੱਡਾ ਕਸੂਰ ਐ। ਪਰ ਜਿੱਥੇ ਕਰੋੜਾਂ ਦੇ ਵਾਰੇ ਨਿਆਰੇ ਹੋਣ, ਉਥੇ ਲੱਖਾਂ ਦੀ ਰਿਸ਼ਵਤ ਚਲਦੀ ਐ। ਫੇਰ ਕੌਣ ਐ ਜੋ ਘਰ ਆਈ ਲਕਸ਼ਮੀ ਨੂੰ ਮੋੜੇ? ਹਜ਼ਾਰ ਦੋ ਹਜ਼ਾਰ ਨਹੀਂ। ਇੱਕ ਲੱਖ ਇਕ ਮੁੱਠੀ ਰਿਸ਼ਵਤ ਦਿੱਤੀ ਜਾਂਦੀ ਐ ! ਦੱਸੋ ਕਿੰਨੇ ਮਿਲਣਗੇ ਨਾਂਹ ਕਰਨ ਵਾਲੇ? ਕਾਲਿਆਂ ਬਾਰੇ ਨਹੀਂ ਕਹਿੰਦਾ, ਗੋਰੇ ਸਾਹਬਾਂ ਦੀ ਵੀ ਗੱਲ ਪੁੱਛ ਰਿਹਾ ਹਾਂ।

ਸੰਤੋਖੀ: ਫੇਰ ਤਾਂ ਭਰਾ! ਸਾਰਿਆਂ ਦਾ ਇਮਾਨ-ਧਰਮ ਨੀਂ ਰਿਹਾ ਹੋਣਾ?

ਭਰਾ: ਲੱਖ ਈ ਨਹੀਂ ਸੰਤੋਖੀ ਭਰਾ! ਕਰੋੜ ਦੀ ਵੀ ਰਿਸ਼ਵਤ ਚਲਦੀ ਐ, ਉਸਨੇ ਹਿਮਾਲਿਆ ਦੀ ਸਭ ਤੋਂ ਉੱਚੀ ਚੋਟੀ ਤਕ ਨੂੰ ਵੀ ਢੱਕ ਦਿੱਤਾ। ਲੋਕ ਵੇਖਦੇ ਹੀ ਰਹਿਗੇ, ਸਾਰੇ ਜਾਣਦੇ ਹੋਏ ਵੀ, ਪਰ ਕਰਨ ਕੀ, ਕਿਸ ਕੋਲ ਫਰਿਆਦ ਲੈ ਕੇ ਜਾਣ?

ਦੁਖਰਾਮ: ਚੋਰ ਬਾਜਾਰ ਵਾਲਿਆਂ ਨੇ ਤਾਂ ਕਹਿਰ ਈ ਮਚਾ ਛੱਡਿਆ ਭਰਾ!

ਭਰਾ: ਕੱਪੜੇ ਤੇ ਦੂਜੀਆਂ ਚੀਜ਼ਾਂ ਦੇ ਕਾਰਖਾਨੇ ਵਾਲੇ ਕਰੋੜਾਂ ਰੁਪਏ ਬਣਾ ਕੇ ਮਾਲਾਮਾਲ ਹੋ ਗਏ। ਪੰਜ ਸੌ ਲੈਣ ਵਾਲੇ ਨੌਕਰਾਂ ਨੂੰ ਪੰਦਰਾਂ ਸੌ ਰੁਪਏ ਵਿੱਚ ਰੱਖਿਆ। ਪੰਜ ਸੌ ਉਸਨੂੰ ਦਿੱਤਾ, ਡੇਢ ਹਜ਼ਾਰ ਦੀ ਰਸੀਦ ਲਿਖੀ ਤੇ ਇਕ ਹਜ਼ਾਰ ਆਪਣੀ ਜੇਬ ਵਿੱਚ ਪਾਇਆ। ਦੱਸੋ ਇਹਨਾਂ ਕਰੋੜਪਤੀਆਂ ਨੂੰ ਕੌਣ ਫੜ ਸਕਦਾ, ਜਿੱਥੇ ਕਾਗਜ-ਪੱਤਰ ਵੀ ਠੀਕ ਐ। ਫੇਰ ਅਨਾਜ ਚੋਰੀ ਦੇ ਅਪਰਾਧ ਨੂੰ ਤਾਂ ਕੋਈ ਭੁੱਲ ਈ ਨਹੀਂ ਸਕਦਾ।

ਸੰਤੋਖੀ: ਅਨਾਜ-ਚੋਰਾਂ ਨੇ ਕੀ ਕੀਤਾ ਭਰਾ?

ਭਰਾ: ਜਾਣਦੇ ਨਹੀਂ! ਚੇਤ 'ਚ ਕਣਕ ਤਿਆਰ ਹੁੰਦੀ ਐ ਤੇ ਅਗਸਤ ਵਿੱਚ ਚੌਲ। ਘਰ ਆਉਣ ਤੇ ਦੋ ਮਹੀਨਿਆਂ ਦੇ ਅੰਦਰ ਈ ਖਾਣ ਜਾਂ ਭੁੱਖੇ ਮਰਨ ਲਈ ਜਿਹੜਾ ਅੰਨ ਘਰੇ ਬਚ ਗਿਆ, ਉਹ ਰਹਿ ਗਿਆ, ਨਹੀਂ ਤਾਂ ਸਾਰਾ ਝਾਰ-ਝੂਰ ਕੇ ਬਾਣੀਏ ਕੋਲ ਚਲਾ ਗਿਆ। ਸੰਤੋਖੀ ਦਾਸ! ਤੂੰ ਵੀ ਅਨਾਜ ਖਰੀਦਿਆ ਐ, ਦੱਸ ਉਸਨੂੰ ਕਿੰਨੇ ਮਹੀਨੇ ਆਪਣੇ ਘਰੇ ਰੱਖਦੈ?

ਸੰਤੋਖੀ: ਮਹੀਨੇ, ਤੇ ਘਰ 'ਚ ਰੱਖਣਾ! ਸਾਡੇ ਕੋਲ ਤਾਂ ਉਨਾ ਪੈਸਾ ਈ ਨੀਂ ਹੁੰਦਾ। ਕਰਿਆਨੇ ਵਾਲੇ ਵੱਡੇ-ਵੱਡੇ ਸੇਠ ਐ ਨਾ, ਅਸੀਂ ਉਹਨਾਂ ਲਈ ਅਨਾਜ ਖਰੀਦਿਆ ਐ। ਰੁਪਏ ਪਿੱਛੇ ਪੈਸਾ-ਦੋ ਪੈਸੇ ਬਚ ਗਏ ਤਾਂ ਬਹੁਤ ਐ।

ਭਰਾ: ਤੇਰੇ ਸੇਠ ਲੱਖ ਵਾਲੇ ਹੋਣਗੇ?

ਸੰਤੋਖੀ: ਹਾਂ, ਇਹੀ ਲੱਖ ਦੋ ਲੱਖ ਦਾ ਵਪਾਰ ਹੋਓ, ਹੋਰ ਕੀ?

ਭਰਾ: ਕਰਿਆਨੇ ਦੇ ਅਸਲੀ ਮਾਲਕ ਲੱਖ-ਦੋ-ਲੱਖ ਨਹੀਂ ਪੰਜ-ਦਸ ਕਰੋੜ ਦਾ ਵਪਾਰ ਕਰਦੇ ਐ। ਚੇਤ 'ਚ ਤੂੰ ਖਰੀਦਿਆਂ, ਤੇ ਵਿਸਾਖ ਜੇਠ ਵਿੱਚ ਉਹ ਅਨਾਜ ਕਰੋੜ-ਪਤੀ ਸੇਠਾਂ ਦਾ ਹੋ ਜਾਂਦਾ। ਹਾੜ-ਸੋਣ ਵਿੱਚ ਅੱਠ ਸੇਰ ਦੇ ਮੁੱਲ ਨਾਲ ਖਰੀਦਿਆਂ ਤੇ ਦੋ ਸੇਰ, ਤਿੰਨ ਸੇਰ ਕਰ ਦਿੱਤਾ। ਹੁਣ ਇਹ ਦੁੱਗਣਾ-ਤਿਗਣਾ ਨਫਾ ਕਿਸਦੇ ਢਿੱਡ ਵਿੱਚ ਗਿਆ।

ਸੰਤੋਖੀ: ਉਹਨਾਂ ਕਰੋੜਪਤੀ ਸੇਠਾਂ ਦੇ ਮੂੰਹ 'ਚ।

ਦੁਖਰਾਮ: ਪਰ ਭਰਾ! ਅੰਨ ਤਾਂ ਜਿਉਣ ਦਾ ਵਸੀਲਾ ਐ। ਅੰਨ ਨੂੰ ਮਹਿੰਗਾ ਕਰਕੇ ਇਹ ਤਾਂ ਲੋਕਾਂ ਨੂੰ ਮਾਰ ਰਹੇ ਐ। ਸਰਕਾਰ ਇਕ ਆਦਮੀ ਦਾ ਖ਼ੂਨ ਕਰਨ ਤੇ ਫਾਂਸੀ ਲਾ ਦਿੰਦੀ ਐ ਫੇਰ ਲੱਖ-ਲੱਖ ਦੇ ਖ਼ੂਨ ਤੇ ਚੁੱਪ ਕਿਉਂ ਐ?

ਭਰਾ: ਜਦੋਂ ਆਦਮੀ ਮਰਨ ਲੱਗੇ, ਰੋਣਾ-ਪਿਟਣਾ ਸ਼ੁਰੂ ਹੋ ਗਿਆ, ਤੇ ਸਰਕਾਰ ਨੇ ਮੁੱਲ ਪੱਕਾ ਕੀਤਾ। ਪਰ ਮੁੱਲ ਪੱਕਾ ਕਰਨ ਨਾਲ ਕੀ ਹੁੰਦਾ? ਅਨਾਜ ਤਾਂ ਕਰੋੜਪਤੀਆਂ ਦੇ ਹੱਥ ਵਿੱਚ ਸੀ। ਜੇ ਇੱਕ ਕਰੋੜ ਨਫਾ ਹੋਵੇ ਤਾਂ ਵੀਹ ਲੱਖ ਰਿਸ਼ਵਤ ਕੌਣ ਨਹੀਂ ਦਿੰਦਾ।

ਸੰਤੋਖੀ: ਤਾਂ ਛੋਟੇ-ਛੋਟੇ ਬੱਚਿਆਂ ਦੇ ਮਰਨ ਦਾ ਖਿਆਲ ਨੀਂ ਕੀਤਾ, ਢਿੱਡ ਲਈ ਔਰਤਾਂ ਦੇ ਇੱਜਤ ਵੇਚਣ ਦਾ ਖਿਆਲ ਨੀਂ ਕੀਤਾ, ਖਿਆਲ ਕੀਤਾ ਤਾਂ ਇੱਕ ਆਪਣੇ ਹੀ ਨਫੇ ਦਾ? ਡੁੱਬ ਜੇ ਬੇੜਾ! ਧਿਰਕਾਰ ਐ। ਅਜਿਹੇ ਕਮੀਨਿਆਂ ਦੇ।

ਭਰਾ: ਧਿਰਕਾਰ ਨਾ ਕਹਿ ਸੰਤੋਖੀ ਭਰਾ। ਉਹ ਬੜੇ ਧਰਮਾਤਮਾ। ਉਹਨਾਂ ਦੇ ਵੱਡੇ ਵੱਡੇ ਮੰਦਿਰ ਐ, ਤੀਰਥ ਸਥਾਨਾਂ ਤੇ ਸਦਾਬਹਾਰ ਲੰਗਰ ਤੇ ਧਰਮਸ਼ਾਲਾਵਾਂ ਚਲਦੀਆਂ, ਗਊਸ਼ਾਲਾ ਵਿੱਚ ਚੰਦੇ ਦਿੰਦੇ ਐ। ਸਾਧੂ-ਸੰਤ ਤੇ ਪੰਡਿਤ ਲੋਕ ਸੇਠ ਦੀ ਜੈ-ਜੈਕਾਰੇ ਕਰਦੇ ਐ, ਮੌਲਵੀ ਲੋਕ ਸੌਦਾਗਰ ਲਈ ਦੁਆ ਮੰਗਦੇ ਐ।

ਦੁਖਰਾਮ: ਤਾਂ ਕੀ ਇਹਨਾਂ ਕਸਾਈਆਂ ਵਿੱਚ ਹਿੰਦੂ-ਮੁਸਲਮਾਨ ਦੋਨੋਂ ਐ?

ਭਰਾ: ਹਾਂ, ਸਾਰੇ ਆਪਣੇ-ਆਪਣੇ ਧਰਮ ਦੇ ਚੌਧਰੀ ਐ। ਹਿੰਦੂ ਸੇਠ ਦੋਨੋਂ ਵੇਲੇ ਠਾਕੁਰ ਜੀ ਦੇ ਦਰਸ਼ਨ ਕਰਕੇ ਚਰਨਾਮ੍ਰਿਤ ਲੈਂਦੇ ਐਂ, ਮੁਸਲਮਾਨ ਸੇਠ ਪੰਜ ਬਾਰ ਨਮਾਜ ਪੜ੍ਹਦੇ ਐ।

ਦੁਖਰਾਮ: ਭਰਾ ਰਜਬਲੀ! ਇਹ ਕੀ ਐਂ?

(ਚਲਦਾ)

**ਪੰਜਾਬੀ ਅਨੁਵਾਦ : ਰਵਿੰਦਰ ਰਾਹੀਂ ਜੈਤੋਂ**

ਅੱਜ ਬਹੁਤੇ ਮਨੁੱਖ ਅਤੇ ਔਰਤਾਂ ਨਾ ਸੁਤੰਤਰ ਹਨ ਅਤੇ ਨਾ ਸਿਆਣੇ। ਉਹ ਅਜਿਹੇ ਪਤੰਗਾਂ ਵਾਂਗ ਹਨ ਜਿਨ੍ਹਾਂ ਨੂੰ ਪੁਜਾਰੀ ਜਾਂ ਸਿਆਸਤਦਾਨ ਆਪਣੀ ਮਰਜ਼ੀ ਨਾਲ ਉਡਾਉਂਦੇ ਹਨ ਅਤੇ ਡੋਰ ਹਮੇਸ਼ਾ ਆਪਣੇ ਹੱਥ ਵਿੱਚ ਰੱਖਦੇ ਹਨ। ਉਹ ਵਿਗਿਆਨ, ਇਤਿਹਾਸ ਤੇ ਅਰਥਸ਼ਾਸਤਰ ਦਾ ਗਿਆਨ ਨਹੀਂ ਰੱਖਦੇ। ਇਸੇ ਕਾਰਣ ਉਨ੍ਹਾਂ ਨੂੰ ਲੁੱਟਿਆ ਅਤੇ ਮੂਰਖ ਬਣਾਇਆ ਜਾਂਦਾ ਹੈ। ਮਾਨਵਤਾ ਦੀਆਂ ਅੱਧੀਆਂ ਬੁਰਾਈਆਂ ਦੀ ਜੜ੍ਹ ਅਗਿਆਨਤਾ ਹੈ। ਬਾਕੀ ਅੱਧੀਆਂ ਬੁਰਾਈਆਂ ਸਵਾਰਥ ਤੋਂ ਪੈਦਾ ਹੁੰਦੀਆਂ ਹਨ। ਗਿਆਨ ਅਤੇ ਸਦਾਚਾਰ ਸਮਾਨ ਰੂਪ ਵਿੱਚ ਮਹੱਤਵਪੂਰਨ ਹਨ। ਸ਼ੇਖ਼ ਸਾਅਦੀ ਦਾ ਕਥਨ ਹੈ ਕਿ ਸਾਨੂੰ ਗਿਆਨ ਪ੍ਰਾਪਤੀ ਲਈ ਮੋਮਬੱਤੀ ਦੀ ਤਰ੍ਹਾਂ ਪਿਘਲ ਜਾਣਾ ਚਾਹੀਦਾ ਹੈ। ਗਿਆਨ ਦੀ ਜਗਿਆਸਾ ਰੱਖਣ ਵਾਲੇ ਵਿਅਕਤੀ ਲਈ ਇਹ ਜੀਵਨ ਬਹੁਤ ਛੋਟਾ ਹੈ।

**ਲਾਲਾ ਹਰਦਿਆਲ**


# ਨਸ਼ਤਰਾਂ


ਅਸੀਂ ਚੱਲ ਪੇ ਬੰਦੂਕਾਂ ਲੈ ਕੇ,
ਸੰਗਤਾਂ ਦੇ 'ਦਰਸ਼ਨ' ਲਈ।

***

ਕਿਸੇ ਧਰਮ ਦੀ ਨੰਗੀ ਤਲਵਾਰ ਨੇ,
ਮਹਿੰਗਾਈ ਦਾ ਨਾ ਦੈਂਤ ਰੋਕਿਆ।

***

ਬੰਦੇ ਖਾਣੀਆਂ ਪੰਜਾਬ ਦੀਆਂ ਸੜਕਾਂ,
ਹਾਕਮਾਂ ਜਹਾਜ਼ ਲੈ ਲਿਆ।

***

ਕਿੱਥੋਂ ਸੋਹਣੀ ਏਂ ਕਰਾਦਿਆਂ ਤੈਨੂੰ ਕੋਕਾ,
ਮੰਦਰਾਂ 'ਚ ਸੋਨਾ ਦੱਬਿਆ।



**ਜਗਸੀਰ ਜੀਦਾ**
94173-33203




ਕੋਈ ਪੰਛੀ ਚਹਿਕ ਪਿਆ,
ਉੱਠ ਵੇ ਮਨਾਂ ਸੁੱਤਿਆ,
ਸਰਘੀ ਨੇ ਵਾਕ ਲਿਆ।

ਇੱਕ ਆਖਰੀ ਵਸੀਅਤ ਕਰੋ,
ਖੋਲ੍ਹੋ ਦਰਵਾਜ਼ੇ ਦਿਲ ਦੇ,
ਬੰਦ ਮੰਦਰ-ਮਸੀਤ ਕਰੋ।



**ਜਗਜੀਤ ਸੰਧੂ**
**ਅਬੋਟਸਫੋਰਡ (ਬੀ. ਸੀ.)**

## ਦੁਆ ਨਹੀਂ...!

ਵਿਰਸੇ 'ਚੋਂ ਮਿਲੇ ਅੰਧ ਵਿਸ਼ਵਾਸਾਂ ਤੇ ਅਗਿਆਨਤਾ ਨੇ ਅਜੋਕੇ ਮਨੁੱਖ ਨੂੰ ਮਾਨਸਿਕ ਤੌਰ ਤੇ ਏਨਾ ਕਮਜ਼ੋਰ ਕਰ ਦਿੱਤਾ ਹੈ ਕਿ ਉਹ ਪਲ ਸਹਾਰਾ ਲੱਭਦਾ ਰਹਿੰਦਾ ਹੈ। ਕੋਈ ਵੀ ਕੰਮ ਕਰਨ ਤੋਂ ਪਹਿਲਾਂ, ਕਿਸੇ ਸਫਰ ਤੇ ਜਾਣ ਤੋਂ ਪਹਿਲਾਂ ਪ੍ਰੀਖਿਆ ਵਿੱਚ ਬੈਠਣ ਤੋਂ ਪਹਿਲਾਂ, ਖੁਸ਼ੀ ਦਾ ਮੌਕਾ ਆਉਣ ਤੋਂ ਪਹਿਲਾਂ,ਕੋਈ ਨਵੀਂ ਚੀਜ਼ ਖਰੀਦਣ ਤੋਂ ਪਹਿਲਾਂ ਗੱਲ ਕੀ ਹਰੇਕ ਕੰਮ ਦੀ ਸ਼ੁਰੂਆਤ ਸਮੇਂ ਉਹ 'ਦੁਆ' ਕਰਦਾ ਹੈ। ਕਿਸੇ 'ਅਦਿੱਖ ਸ਼ਕਤੀ' ਸਾਹਮਣੇ ਕਿ ਉਹ ਜਿਹੜਾ ਕੰਮ ਵੀ ਕਰ ਰਿਹਾ ਹੈ ਇਸ ਵਿੱਚ ਉਸ ਨੂੰ ਸਫਲਤਾ ਮਿਲੇ। ਮਨੁੱਖ ਦਾ ਇਹ ਅਮਲ ਮੁੱਢ ਕਦੀਮਾਂ ਤੋਂ ਹੀ ਚਲਦਾ ਆ ਰਿਹਾ ਹੈ। ਭਾਵੇਂ ਵਿਗਿਆਨ ਨੇ ਜ਼ਿੰਦਗੀ ਨੂੰ ਸੁੱਖ ਸਹੂਲਤਾਂ ਨਾਲ ਮਾਲਾ ਮਾਲ ਕਰ ਦਿੱਤਾ ਹੈ ਪਰ ਬਹੁਗਿਣਤੀ ਲੋਕਾਂ ਦਾ ਅੱਜ ਵੀ ਵਿਗਿਆਨ ਤਾਂ ਕੀ ਆਪਣੇ ਆਪ ਤੇ ਜ਼ਰਾ ਵੀ ਭਰੋਸਾ ਨਹੀਂ। ਇਹੋ ਕਾਰਣ ਹੈ ਕਿ ਮਨੁੱਖ ਦੀ ਇਸ ਕਮਜ਼ੋਰੀ ਦਾ ਲਾਹਾ ਡੇਰਿਆਂ ਵਾਲੇ 'ਧਰਮ ਗੁਰੂ' ਬਾਖ਼ੂਬੀ ਉਠਾ ਰਹੇ ਹਨ। ਜਾਇਜ਼ ਨਜਾਇਜ਼ ਕੰਮ ਕਰਨ ਵਾਲੇ ਮਨੁੱਖਾਂ ਦਾ ਤਾਂ ਦਾਰੋ ਮਦਾਰ ਹੀ ਦੁਆਵਾਂ ਤੇ ਹੁੰਦਾ ਹੈ,ਜਿਹੜੇ ਆਪਣਾ ਦੋ ਨੰਬਰ ਦਾ ਗੈਰ ਕਾਨੂੰਨੀ ਮਾਲ ਟਿਕਾਣੇ ਸਿਰ ਪਹੁੰਚਾਉਣ ਲਈ ਸੌ ਦੁਆਵਾਂ ਕਰਦੇ ਹਨ ਤੇ ਮੱਥੇ ਰਗੜਦੇ ਹਨ। ਇਸ ਤਰਕਹੀਣ ਵਰਤਾਰੇ ਨੂੰ ਰੋਕਣਾ ਸਮੇਂ ਦੀ ਲੋੜ ਹੈ।

**95010-06626**

## ਬੁਝਾਰਤ...?

➢ਕੀ ਰੱਬ ਬੁਰਾਈ ਨੂੰ ਰੋਕਣਾ ਚਾਹੁੰਦਾ ਹੈ ?
ਪਰ ਸਮਰੱਥ ਨਹੀਂ ? ਫਿਰ ਉਹ ਸਰਬ ਸ਼ਕਤੀਮਾਨ ਨਹੀਂ।
➢ਕੀ ਉਹ ਸਮਰੱਥ ਹੈ, ਪਰ ਚਾਹੁੰਦਾ ਨਹੀਂ ? ਫਿਰ ਉਹ ਦੋਖੀ ਹੈ।
➢ਕੀ ਉਹ ਇੱਛੁਕ ਤੇ ਸਮਰੱਥ, ਦੋਨੋਂ ਹੈ ? ਫਿਰ ਬੁਰਾਈ ਕਿੱਥੋਂ ਆਉਂਦੀ ਹੈ ?
➢ਜੇ ਉਹ ਨਾ ਸਮਰੱਥ ਹੈ ਨਾ ਇੱਛੁਕ, ਫਿਰ ਉਹ ਕਾਹਦਾ ਰੱਬ ਹੈ ?
ਆਪਣੇ ਫੈਸਲੇ ਆਪ ਕਰੋ।
ਪਰ ਮਨ ਵਿਚ ਭੀੜ ਮਾਨਸਿਕਤਾ ਦਾ ਵੀ ਖਿਆਲ ਰੱਖੋ।

**ਯੂਨਾਨੀ ਦਾਰਸ਼ਨਿਕ ਐਪੀਕਿਊਰਸ**

ਹਿੰਦੀ ਮਿੰਨੀ ਕਹਾਣੀ

## ਹੋਣਹਾਰ

ਇੱਕ ਔਰਤ ਆਪਣੇ ਲੜਕੇ ਨੂੰ ਜੋਤਿਸ਼ੀ ਕੋਲ ਲੈ ਗਈ ਤੇ ਬੋਲੀ, 'ਪੰਡਤ ਜੀ ਇਸ ਮੁੰਡੇ ਦਾ ਭਵਿੱਖ ਦੱਸੋ, ਇਹ ਅੱਗੇ ਚੱਲ ਕੇ ਕੀ ਬਣੇਗਾ?'

ਜੋਤਿਸ਼ੀ ਨੇ ਕਿਹਾ ਮਾਤਾ ਤੂੰ ਇਸ ਦੇ ਕੁਝ ਲੱਛਣ ਦੱਸ, ਇਸ ਵਿੱਚ ਤੂੰ ਕੀ ਵਿਸ਼ੇਸ਼ ਗੱਲ ਵੇਖੀ ਹੈ?

ਔਰਤ ਨੇ ਕਿਹਾ, 'ਇਹ ਰਾਤ ਨੂੰ ਅਚਾਨਕ ਚੀਕ ਉੱਠਦਾ ਹੈ, ਜਾਗੋ, ਜਾਗੋ!! ਅੱਗੇ ਵਧੋ!!'

ਜੋਤਿਸ਼ੀ ਨੇ ਪੁੱਛਿਆ, 'ਅੱਛਾ, ਜਦੋਂ ਇਹ ਇੰਜ ਚੀਕਦਾ ਹੈ ਤਾਂ ਆਪ ਕੀ ਕਰਦਾ ਹੈ?'

ਔਰਤ ਬੋਲੀ, 'ਇਹ ਆਪ ਤਾਂ ਸੁੱਤਾ ਰਹਿੰਦਾ ਹੈ ਪੱਥਰ ਵਾਂਗ। ਨੀਂਦ 'ਚ ਹੀ ਚਿੱਲਾਉਂਦਾ ਹੈ।'



ਜੋਤਿਸ਼ੀ ਨੇ ਜ਼ਰਾ ਸੋਚ ਕੇ ਕਿਹਾ, 'ਮਾਤਾ ਤੇਰੇ ਪੁੱਤਰ ਦਾ ਭਵਿੱਖ ਬਹੁਤ 'ਸੁਨਹਿਰਾ' ਹੈ।'

'ਕੀ ਬਣੇਗਾ ਇਹ ਪੰਡਤ ਜੀ?'

'ਇਹ ਕਿਸੇ ਪਰਜਾ ਤੰਤਰ ਦਾ ਨੇਤਾ ਹੋ ਜਾਵੇਗਾ।'

**ਹਰੀ ਸ਼ੰਕਰ ਪਰਸਾਈ**

## ਆਸਾ ਰਾਮ ਤੇ ਸਿਆਸਤ

ਬਲਾਤਕਾਰ ਦੇ ਸੰਗੀਨ ਜ਼ੁਰਮ ਦਾ ਸਾਹਮਣਾ ਕਰ ਰਹੇ ਤੇ ਜੇਲ੍ਹ ਦੀਆਂ ਸੀਖਾਂ ਪਿੱਛੇ ਬੰਦ ਅਖੌਤੀ ਧਰਮ ਗੁਰੂ ਆਸਾ ਰਾਮ ਦੀ ਅਸਲੀਅਤ ਜੱਗ ਜਾਹਿਰ ਹੋ ਚੁੱਕੀ ਹੈ ਪ੍ਰੰਤੂ ਸਿਤਮ ਜ਼ਰੀਫ਼ੀ ਇਹ ਹੈ ਕਿ ਇਸ ਵਿਅਕਤੀ ਤੇ ਡੇਰੇ ਤੇ ਜਾ ਕੇ ਤਾਰੀਫ਼ਾਂ ਦੇ ਪੁਲ ਬੰਨ੍ਹਣ ਵਾਲੇ ਸਿਆਸਤਦਾਨ ਅੱਜ ਵੀ ਲੋਕਾਂ 'ਚ ਭਲੇ ਬਣ ਕੇ ਵਿਚਰ ਰਹੇ ਹਨ। ਧਰਮ ਦੇ ਨਾਂ ਤੇ ਸਿਆਸਤ ਕਰਨ ਵਾਲੀਆਂ ਪਾਰਟੀਆਂ ਦੇ ਆਗੂ ਤੇ ਦੇਸ਼ ਦੇ ਉੱਚ ਅਹੁਦਿਆਂ ਤੇ ਰਹੇ ਵਿਅਕਤੀ ਗਾਹੇ ਬਗਾਹੇ ਆਸਾਰਾਮ ਦੇ ਸਮਾਰੋਹਾਂ 'ਚ ਸ਼ਿਰਕਤ ਕਰਦੇ ਰਹੇ ਹਨ। ਪੰਜਾਬ 'ਚ ਭਾਜਪਾ ਦਾ ਤੇਜ਼ ਤਰਾਰ ਮੈਂਬਰ ਪਾਰਲੀਮੈਂਟ ਤਾਂ ਆਸਾ ਰਾਮ ਦੇ ਡੇਰੇ 'ਚ ਜਾ ਕੇ ਲਾਈਲੱਗ ਸ਼ਰਧਾਲੂਆਂ ਨੂੰ ਆਪਣੀ ਸ਼ੇਅਰੋ-ਸ਼ਾਇਰੀ ਹਾਜ਼ਰੀ ਲਗਵਾ ਕੇ ਆਇਆ ਸੀ। ਸਾਧ ਸਿਆਸਤ ਦਾ ਇਹ ਗਠਜੋੜ ਲੋਕਾਂ 'ਚ ਨੰਗਾ ਹੋਣਾ ਲਾਜ਼ਮੀ ਹੈ। ਪੰਜ ਰਾਜਾਂ ਦੀਆਂ ਚੋਣਾਂ ਦੇ ਨਤੀਜਿਆਂ ਬਾਅਦ ਆਸਾਰਾਮ ਦਾ ਇਹ ਕਹਿਣਾ ਕਿ ਸਮਾਂ ਬਦਲ ਗਿਆ ਹੈ, ਚੰਗੇ ਦਿਨ ਵੀ ਆਉਣਗੇ। ਧਰਮ, ਸਾਧ ਤੇ ਅਦਾਲਤਾਂ ਦੇ ਫੈਸਲਿਆਂ ਤੇ ਗੰਭੀਰ ਸ਼ੰਕੇ ਖੜ੍ਹੇ ਕਰਦਾ ਹੈ।

## ਵਿਗਿਆਨ ਅਤੇ ਧਰਮ

ਗਿਆਨ ਅਤੇ ਵਿਗਿਆਨਕ ਸੋਝੀ ਦੀ ਅਣਹੋਂਦ ਕਾਰਣ ਹੀ ਆਮ ਆਦਮੀਂ ਅਲੌਕਿਕ ਸ਼ਕਤੀਆਂ ਦਾ ਸਹਾਰਾ ਲੈਂਦਾ ਹੈ। ਇਸ ਲਈ ਸੁਭਾਵਕ ਹੈ ਕਿ ਜਦੋਂ ਤੱਕ ਤਰਕ ਪੂਰਨ ਗਿਆਨ ਅਤੇ ਵਿਗਿਆਨਕ ਦ੍ਰਿਸ਼ਟੀਕੋਣ ਆਮ ਬੰਦੇ ਦੀ ਸੋਝੀ ਨਹੀਂ ਬਣਦਾ, ਉਦੋਂ ਤੱਕ ਬਹੁਤੇ 'ਪੜ੍ਹੇ-ਲਿਖੇ' ਕਹਾਉਣ ਵਾਲੇ ਲੋਕ ਵੀ ਅੰਧਵਿਸ਼ਵਾਸੀ ਹੀ ਰਹਿਣਗੇ ਅਤੇ ਵਹਿਮਾਂ ਭਰਮਾਂ ਤੋਂ ਵੀ ਛੁਟਕਾਰਾ ਨਹੀਂ ਪਾ ਸਕਣਗੇ। ਦੁਨੀਆਂ ਦੇ ਇੱਕ ਮਹਾਨ ਚਿੰਤਕ ਦਾ ਕਥਨ ਹੈ ਕਿ ਧਾਰਮਕ ਲੋਕ ਵੀ ਉਤਨੇ ਚੰਗੇ ਮਾੜੇ ਹੋ ਸਕਦੇ ਹਨ ਜਿੰਨੇ ਉਹ ਆਪਣੇ ਯਥਾਰਥਕ ਜੀਵਨ ਵਿੱਚ ਹਨ। ਠੱਗ, ਚੋਰ, ਰਿਸ਼ਵਤਖ਼ੋਰ ਅਤੇ ਅਣਮਨੁੱਖੀ ਗੁਣਾਂ ਦੇ ਧਾਰਨੀ ਲੋਕਾਂ ਨੂੰ ਧਰਮ ਵਧੇਰੇ ਚੰਗੇ ਤੇ ਪਵਿੱਤਰ ਨਹੀਂ ਬਣਾ ਸਕਦਾ। ਸਗੋਂ ਅਜਿਹੇ ਲੋਕ ਧਰਮ ਦਾ ਦੰਭ ਰਚ ਕੇ ਆਪਣੇ ਕੁਕਰਮਾਂ ਤੇ ਪਰਦਾ ਪਾਉਣ ਦਾ ਯਤਨ ਵਧੇਰੇ ਕਰਦੇ ਹਨ। ਭਾਵੇਂ ਬਹੁਤੇ ਇਸ ਪਾਸੇ ਸਫ਼ਲ ਨਹੀਂ ਹੁੰਦੇ। ਅਨੇਕਾਂ ਬੰਦੇ ਧਰਮ ਨੂੰ ਮੰਨੇ ਬਿਨਾ ਹੀ ਚੰਗੇ ਹੁੰਦੇ ਹਨ ਪਰ ਇਸ ਦੇ ਉਲਟ ਅਨੇਕ ਧਾਰਮਿਕ ਲੋਕ ਦੰਭੀ ਹੁੰਦੇ ਹਨ।



**ਪਦਮ ਸ਼੍ਰੀ ਗੁਰਦਿਆਲ ਸਿੰਘ**

## ਸਲਾਮ ਤੇ ਅਹਿਦ

4 ਜਨਵਰੀ 1643 ਨੂੰ ਜਨਮੇਂ ਪ੍ਰਸਿੱਧ ਵਿਗਿਆਨੀ ਆਈਜ਼ਕ ਨਿਊਟਨ, 8 ਜਨਵਰੀ 1942 ਨੂੰ ਜਨਮੇਂ ਸਟੀਫਨ ਹਾਕਿੰਗ, 17 ਜਨਵਰੀ 1706 ਨੂੰ ਪੈਦਾ ਹੋਏ ਬਿਜਲੀ ਵਿਗਿਆਨ ਦੇ ਮੋਢੀ ਬੈਂਜਾਮਿਨ ਫਰੈਂਕਲਿਨ, 19 ਜਨਵਰੀ 1736 ਨੂੰ ਜਨਮੇਂ ਭਾਫ਼ ਇੰਜਣ ਦੇ ਖੋਜੀ ਜੇਮਜ਼ ਵਾਟ, 7 ਫਰਵਰੀ 1834 ਨੂੰ ਪੈਦਾ ਹੋਏ ਵਿਗਿਆਨੀ ਦਮ੍ਰਿਤਰੀ ਮੈਂਡਲੀਵ, 12 ਫਰਵਰੀ 1889 ਨੂੰ ਪੈਦਾ ਹੋਏ ਜੀਵ ਵਿਕਾਸ ਸਿਧਾਂਤ ਦੇ ਮਹਾਨ ਵਿਗਿਆਨੀ ਚਾਰਲਸ ਡਾਰਵਿਨ, 15 ਫਰਵਰੀ 1564 ਨੂੰ ਪੈਦਾ ਹੋਏ ਖ਼ਗੋਲ ਵਿਗਿਆਨੀ ਗੈਲਿਲੀਓ ਗੈਲਿਲੀ, 17 ਫਰਵਰੀ 1600 ਈ: ਨੂੰ ਸ਼ਹੀਦ ਕੀਤੇ ਗਏ ਮਹਾਨ ਵਿਗਿਆਨੀ ਬਰੂਨੋ, 19 ਫਰਵਰੀ 1473 ਨੂੰ ਜਨਮੇਂ ਤਾਰਾ ਵਿਗਿਆਨੀ ਨਿਕੋਲਾਈ ਕਾਪਰਨੀਕਸ ਦੀ ਖੋਜ ਤੇ ਦੇਣ ਨੂੰ ਸਲਾਮ ਕਰਦੇ ਹੋਏ ਨਵੇਂ ਸਾਲ ਤੇ ਵਿਗਿਆਨਕ ਦ੍ਰਿਸ਼ਟੀਕੋਣ ਰਾਹੀਂ ਅੰਧ ਸ਼ਰਧਾ ਦਾ ਹਨੇਰਾ ਦੂਰ ਕਰਨ ਦਾ ਅਹਿਦ ਕਰਦੇ ਹਾਂ। ...ਅਦਾਰਾ।

ਕੁਦਰਤ ਦੇ ਭੇਦਾਂ ਦੀ ਗੱਲ-5

# ਬ੍ਰਹਿਮੰਡ ਯਾਤਰਾ

**ਡਾ. ਅਵਤਾਰ ਸਿੰਘ ਢੀਂਡਸਾ**



ਸਾਥੀਓ, ਬੁੱਧ ਨੂੰ ਤਾਂ ਤੁਸੀਂ ਵੇਖ ਹੀ ਲਿਆ -- ਇੱਕ ਉਜਾੜ, ਬੰਜਰ ਅਤੇ ਗਰਮੀ ਨਾਲ ਤਪਦਾ ਸ਼ਖਤ ਚਟਾਨਾਂ ਦਾ ਬਣਿਆ ਗ੍ਰਹਿ... ਜਿਸ ਉੱਪਰ ਧਰਤੀ ਵਾਂਗ ਤੁਰਿਆ ਫਿਰਿਆ ਵੀ ਜਾ ਸਕਦਾ ਹੈ। ਆਓ, ਅੱਗੇ ਚਾਲੇ ਪਾਈਏ... ਸੂਰਜ-ਮੰਡਲ ਦੇ ਕੇਂਦਰ ਵੱਲ .... ਤੁਸੀਂ ਸਮਝ ਹੀ ਗਏ ਹੋਵੋਗੇ... ਭਾਵ ਸੂਰਜ ਵੱਲ।




ਸਾਥੀਓ ਸਾਵਧਾਨ.. ਸੂਰਜ ਨੂੰ ਕਦੇ ਵੀ ਸਿੱਧਾ ਨੰਗੀ ਅੱਖ ਨਾਲ ਨਹੀਂ ਵੇਖਣਾ ਚਾਹੀਦਾ ਕਿਉਂਕਿ ਇਸ ਵਿੱਚੋਂ ਤਾਪ ਅਤੇ ਹੋਰ ਖਤਰਨਾਕ ਵਿਕਿਰਣ ਨਿਕਲਦੇ ਹਨ (ਚਰਚਾ ਅੱਗੇ ਹੈ)। ਸੋ ਇਸ ਨੂੰ ਵੇਖਣ ਲਈ ਵੈਲਡਰ ਵਾਲੇ ਸੁਰੱਖਿਅਤ 14 ਨੰਬਰ ਸ਼ੀਸ਼ੇ ਕੱਢ ਲਓ। ਫਿਰ ਵੀ ਲਗਾਤਾਰ 5 ਸੈਕਿੰਡ ਤੋਂ ਵੱਧ ਸੂਰਜ ਵੱਲ ਟਿਕਟਿਕੀ ਲਗਾ ਕੇ ਨਹੀਂ ਵੇਖਣਾ। ਨਹੀਂ ਤਾਂ ਇਹ ਵਿਕਿਰਣ ਅੱਖ ਦੇ ਪਰਦੇ ਉੱਪਰ ਇਕੱਠੇ ਹੋ ਕੇ ਇਸ ਦੇ ਸੈੱਲਾਂ ਨੂੰ ਪੂਰਨ ਅਤੇ ਪੱਕੇ ਰੂਪ ਵਿੱਚ ਝੁਲਸ ਦੇਣਗੇ ਅਤੇ ਸਦਾ ਲਈ ਨਜ਼ਰ ਤੋਂ ਹੱਥ ਧੋਣੇ ਪੈ ਜਾਣਗੇ। ਫੇਰ ਚਲੋ ਪਹਿਲਾਂ ਸੂਰਜ ਦੀ ਬਣਤਰ ਬਾਰੇ ਵੀ ਵਿਚਾਰ ਕਰ ਲਿਆ ਜਾਵੇ।ਸੂਰਜ ਅਸਲ ਵਿੱਚ ਗੈਸਾਂ ਦਾ ਹੀ ਗੋਲਾ ਹੈ। ਸੂਰਜ ਦੀ ਸਤਾਹ ਜੋ ਸਾਨੂੰ ਰੋਜ਼ਾਨਾ ਨਜ਼ਰ ਆਉਂਦੀ ਹੈ ਉਸਨੂੰ 'ਫੋਟੋਸਫੀਅਰ' ਕਿਹਾ ਜਾਂਦਾ ਹੈ। ਸਾਰੀ ਰੋਸ਼ਨੀ ਇਸ ਫੋਟੋਸਫੀਅਰ ਤੋਂ ਆਉਂਦੀ ਹੈ।ਫੋਟੋਸਫੀਅਰ ਦਾ ਤਾਪਮਾਨ ਲੱਗਭੱਗ 5500 ਡਿਗਰੀ ਸੈਲਸੀਅਸ ਹੈ। ਇਸ ਰੋਸ਼ਨੀ ਪੈਦਾ ਕਰਨ ਵਾਲੇ ਭਾਗ ਤੋਂ ਹੋਰ ਬਾਹਰ ਵੱਲ ਆਉਂਦਾ ਹੈ - 'ਕਰੋਮੋਸਫੀਅਰ।' ਕਰੋਮਾ ਦਾ ਅਰਥ ਹੈ -- ਰੰਗ।ਭਾਵ ਇਹ ਲਾਲ ਭਾਅ ਮਾਰਦੇ ਰੰਗ ਵਾਲਾ ਭਾਗ ਹੈ।ਇਸ ਭਾਗ ਤੋਂ ਰੋਸ਼ਨੀ ਦੇ ਸਾਰੇ ਸੱਤ ਰੰਗ ਵੀ ਆਉਂਦੇ ਹਨ ਅਤੇ ਮੀਂਹ ਪੈਣ ਤੋਂ ਬਾਅਦ ਜਿਹੜੀ ਸਤਰੰਗੀ ਪੀਂਘ ਸਾਨੂੰ ਨਜ਼ਰ ਆਉਂਦੀ ਹੈ, ਉਹ ਸੂਰਜ ਦੀ ਰੋਸ਼ਨੀ ਵਿੱਚ ਸ਼ਾਮਿਲ ਇਹੋ ਸੱਤ ਰੰਗ ਹਨ।ਸੂਰਜ ਦਾ ਅੰਦਰਲਾ ਭਾਗ 'ਕੋਰ' ਅਖਵਾਉਂਦਾ ਹੈ। ਇਸਦੀ ਅੰਦਰਲੀ ਕੋਰ ਦਾ ਤਾਪਮਾਨ 1 ਕਰੋੜ 50 ਲੱਖ ਡਿਗਰੀ ਸੈਲਸੀਅਸ ਹੈ।ਜਦੋਂਕਿ ਸਾਡੇ ਸਰੀਰ ਤਾਂ ਸਿਰਫ 37 ਦਰਜੇ ਸੈਲਸੀਅਸ ਤੋਂ ਉੱਪਰ ਹੀ ਗਰਮੀ ਮਹਿਸੂਸ ਕਰਨ ਲੱਗ ਜਾਂਦੇ ਹਨ।

ਅਮਰੀਕਨ ਵਿਗਿਆਨੀ 'ਜਾਰਜ ਗੈਮੋ' ਦੀ ਥਿਊਰੀ ਅਨੁਸਾਰ ...ਜੇਕਰ ਅਸੀਂ ਇੱਕ ਸੂਈ ਦੀ ਤਿੱਖੀ ਨੋਕ ਦਾ ਤਾਪਮਾਨ




1 ਕਰੋੜ 50 ਲੱਖ ਡਿਗਰੀ ਸੈਲਸੀਅਸ ਕਰ ਦੇਈਏ (ਇਸਦੇ ਪਿਘਲਣ ਨੂੰ ਅੱਖੋਂ ਪਰੋਖੇ ਕਰਦੇ ਹੋਏ) ਤਾਂ ਇਹ ਤਾਪਮਾਨ ਇਸ ਸੂਈ ਦੀ ਨੋਕ ਦੇ ਆਲੇ ਦੁਆਲੇ ਦੇ ਲਗਭਗ 100 ਕਿਲੋਮੀਟਰ ਘੇਰੇ ਦੇ ਅੰਦਰ ਆਉਂਦੀ ਹਰ ਵਸਤੂ (ਪਿੰਡਾਂ, ਸ਼ਹਿਰਾਂ ਸਮੇਤ) ਨੂੰ ਅੱਗ ਦੀਆਂ ਲਪਟਾਂ ਵਿੱਚ ਬਦਲ ਦੇਵੇਗਾ!! ਫਿਰ ਤਾਂ ਸੂਰਜ ਤੋਂ ਥੋੜਾ ਦੂਰ ਰਹਿਕੇ ਹੀ ਅਸੀਂ ਸੂਰਜ ਵਿੱਚ ਹੋ ਰਹੇ ਵਰਤਾਰੇ ਦਾ ਆਨੰਦ ਮਾਣਾਂਗੇ।

ਦੋਸਤੋ, ਜਰਾ ਕੁ ਧਿਆਨ ਦੇਣਾ, ...ਬੁੱਧ ਗ੍ਰਹਿ ਤੋਂ

ਵੇਖਣ ਤੇ ਸੂਰਜ ਦਾ ਆਕਾਰ, ਧਰਤੀ ਤੋਂ ਨਜ਼ਰ ਆਉਂਦੇ ਅਕਾਰ ਤੋਂ ਤਿੰਨ ਗੁਣਾ ਵੱਡਾ ਨਜ਼ਰ ਆ ਰਿਹਾ ਹੈ। ਕਿਉਂਕਿ ਅਸੀਂ ਹੁਣ ਸੂਰਜ ਦੇ ਨੇੜੇ ਪਹੁੰਚ ਰਹੇ ਹਾਂ। ਸੂਰਜ ਦਾ ਅਕਾਰ ਹੁਣ ਘਰਾਂ/ਕੋਠੀਆਂ ਉੱਪਰ ਰੱਖੀਆਂ ਫੁਟਬਾਲ ਨੁਮਾ (ਗੋਲਾਕਾਰ) ਪਾਣੀ ਦੀਆਂ ਟੈਂਕੀਆਂ ਜਿੰਨਾ ਨਜ਼ਰ ਆ ਰਿਹਾ ਹੈ। ਉਂਝ ਇਸਦਾ ਅਰਧ ਵਿਆਸ 6 ਲੱਖ 95 ਹਜ਼ਾਰ 508 ਕਿਲੋਮੀਟਰ ਹੈ। ਇਸਦਾ ਆਇਤਨ ਐਨਾ ਵੱਡਾ ਹੈ ਕਿ ਇਸ ਵਿੱਚ ਲੱਗਭੱਗ 13 ਲੱਖ ਧਰਤੀਆਂ ਸਮਾ ਸਕਦੀਆਂ ਹਨ !!! ... ਇਸਦੇ ਭਾਰ ਬਾਰੇ ਪੁੱਛਦੇ ਹੋ... 19 ਨਾਲ 29 ਜੀਰੋਆਂ ਲਾ ਲਵੋ.. ਵੇਖੋ "19 ਲੱਖ 90 ਹਜ਼ਾਰ ਅਰਬਾਂ ਅਰਬ" ਕਿਲੋਗ੍ਰਾਮ ਬਣਦਾ ਹੈ ਪਰ ਵਿਗਿਆਨਕ ਭਾਸ਼ਾ ਵਿੱਚ ਇਸ ਨੂੰ $1.9x10^{30}$ ਕਿਲੋਗ੍ਰਾਮ ਲਿਖਿਆ ਜਾਦਾ ਹੈ। ਪ੍ਰੰਤੂ ਸੂਰਜ ਗ੍ਰਹਿਣ ਸਮੇਂ ਪੰਡਤ ਜੀ/ਜੋਤਿਸ਼ੀ ਇੱਕ ਥਾਲੀ ਵਿੱਚ ਕੁੱਝ ਸਮੱਗਰੀ ਰਖਵਾਕੇ ਇੰਨੇ ਵੱਡੇ ਸੂਰਜ ਨੂੰ... ਦੇਵਤਾ ਕਹਿ ਕੇ ਮਨਾ ਲੈਂਦੇ ਹਨ। ਕਿੰਨਾ ਕੁ ਸੰਭਵ ਹੈ? ਸਾਥੀਓ ਫੈਸਲਾ ਤੁਸੀਂ ਆਪੇ ਕਰਦਾ ਰਹਿਣਾ... ਕਿਉਂਕਿ ਇਸ ਗੈਰ-ਵਿਗਿਆਨਕ ਪ੍ਰਕਿਰਿਆ ਬਾਰੇ ਬਹਿਸ ਕਰਦੇ ਕਰਦੇ ਕਿਧਰੇ ਅਸੀਂ ਸੂਰਜ ਦੇ ਨਜਦੀਕ ਪਹੁੰਚਣ ਤੋਂ ਲੇਟ ਨਾ ਹੋ ਜਾਈਏ।

ਸੂਰਜ ਇੱਕ ਵਿਸ਼ਾਲ ਅੱਗ ਦਾ ਗੋਲਾ ਹੈ। ਹੁਣ ਤੁਸੀਂ ਪੁੱਛੋਗੇ ਕਿ ਅੱਗ ਕਿਹੜੀ ਚੀਜ਼ ਨੂੰ ਲੱਗੀ ਹੋਈ ਹੈ? ਸੂਰਜ ਵਿੱਚ ਕੋਈ ਲੱਕੜ, ਕੋਲਾ ਜਾਂ ਕਿਸੇ ਵੀ ਤਰ੍ਹਾਂ ਦਾ ਤੇਲ ਨਹੀਂ ਬਲ ਰਿਹਾ ਸਗੋਂ ਅੱਜ ਤੋਂ ਲੱਗਭੱਗ 450 ਕਰੋੜ ਸਾਲ ਪਹਿਲਾਂ ਸੂਰਜ ਦੇ ਬਣਨ ਸਮੇਂ ਹਾਈਡਰੋਜ਼ਨ ਗੈਸ ਦੇ ਕਣ (ਪ੍ਰਮਾਣੂ) ਜਦੋਂ ਆਪਣੀ ਹੀ ਗੁਰੂਤਾ ਖਿੱਚ ਕਾਰਨ ਸੁੰਗੜਨ ਲੱਗੇ ਤਾਂ ਇਸਦੇ ਤਾਪਮਾਨ ਵਿੱਚ ਵਾਧਾ ਹੋਣ ਲੱਗਾ। ਇਹ ਤਾਪਮਾਨ ਵੱਧਦਾ ਵੱਧਦਾ ਜਦੋਂ 1 ਲੱਖ ਦਰਜੇ ਸੈਲਸੀਅਸ ਤੱਕ ਪਹੁੰਚਿਆ ਤਾਂ ਹਾਈਡਰੋਜ਼ਨ ਦੇ ਪ੍ਰਮਾਣੂਆਂ ਵਿਚਕਾਰ ਨਾਭਿਕੀ ਕਿਰਿਆ ਸ਼ੁਰੂ ਹੋ ਗਈ ਭਾਵ ਹਾਈਡਰੋਜ਼ਨ ਦੇ ਪ੍ਰਮਾਣੂਆਂ ਤੋਂ ਨਵੇਂ ਹੀਲੀਅਮ ਦੇ ਪ੍ਰਮਾਣੂਆਂ ਦਾ ਨਿਰਮਾਣ ਸ਼ੁਰੂ ਹੋ ਗਿਆ। ਸੂਰਜ ਵਿੱਚ ਹਾਈਡ੍ਰੋਜਨ ਗੈਸ ਦੇ ਦੋ ਪ੍ਰਮਾਣੂਆਂ ਤੋਂ ਨਿਊਕਲੀਅਰ ਕਿਰਿਆ ਰਾਹੀਂ ਹੀਲੀਅਮ ਗੈਸ ਦਾ ਇੱਕ ਪ੍ਰਮਾਣੂ ਬਣ ਰਿਹਾ ਹੈ। ਸਿੱਟੇ ਵਜੋਂ ਥੋੜਾ ਜਿਹਾ ਪੁੰਜ ਨਸ਼ਟ ਹੋ ਕੇ ਊਰਜਾ ਵਿੱਚ ਤਬਦੀਲ ਹੋ ਜਾਂਦਾ ਹੈ। ਇਹ ਊਰਜਾ, ਰੋਸ਼ਨੀ ਅਤੇ ਤਾਪ ਊਰਜਾ ਦੇ ਰੂਪ ਵਿੱਚ ਸਾਨੂੰ ਅੱਜ ਵੀ ਮਿਲ ਰਹੀ ਹੈ। ਪ੍ਰਿਥਵੀ ਉਪਰ ਜੀਵਨ ਲਈ ਇਹ ਰੋਸ਼ਨੀ ਅਤੇ ਤਾਪ ਹੀ ਸਹਾਈ ਹੋਏ ਹਨ।

ਦੋਸਤੋ, ਗੱਲ ਸਿਰਫ ਤਾਪਮਾਨ ਦੀ ਹੀ ਨਹੀਂ.... ਸੂਰਜ ਵਿੱਚੋਂ ਖਤਰਨਾਕ ਪਰਾ-ਵੈਂਗਣੀ ਕਿਰਨਾਂ ਐਲਫਾ, ਬੀਟਾ, ਗੈਮਾ ਅਤੇ ਐਕਸ ਕਿਰਨਾਂ ਦੀਆਂ ਲਪਟਾਂ ਉੱਠ ਰਹੀਆਂ ਹਨ। ਸੂਰਜ ਦਾ ਅਕਾਰ ਪੁੱਛਦੇ ਹੋ... ਸੂਰਜ ਦੀ ਇੱਕ ਲਪਟ (ਲਾਟ) 40 ਧਰਤੀਆਂ ਨੂੰ ਆਪਣੇ ਕਲਾਵੇ ਵਿੱਚ ਸਹਿਜੇ ਹੀ ਲੈ ਲਵੇਗੀ!!! ਜੇਕਰ ਅਸੀਂ ਸੂਰਜ ਕੋਲ ਇੱਕ ਵਾਰ ਪਹੁੰਚ ਗਏ, ਫਿਰ ਇਸਤੋਂ ਵਾਪਸ ਆਉਣਾ ਮੁਸ਼ਕਿਲ ਹੋ ਜਾਵੇਗਾ ਕਿਉਂਕਿ ਇਸਦੀ ਗੁਰੂਤਾ ਖਿੱਚ ਸਾਡੀ ਧਰਤੀ ਤੋਂ 27 ਗੁਣਾ ਜਿਆਦਾ ਹੈ ਭਾਵ ਧਰਤੀ ਉੱਪਰ ਇੱਕ 10 ਕਿਲੋਗ੍ਰਾਮ ਦੇ ਬੱਚੇ ਦਾ ਭਾਰ ਸੂਰਜ ਦੀ ਸਤਾਹ ਉੱਪਰ 270 ਕਿਲੋਗ੍ਰਾਮ ਹੋ ਜਾਵੇਗਾ। ਇੱਕ ਹੋਰ ਮੁਸ਼ਕਿਲ ਸਾਨੂੰ ਘੇਰ ਲਵੇਗੀ... ਧਰਤੀ ਤੋਂ ਬ੍ਰਹਿਮੰਡ ਯਾਤਰਾ ਸ਼ੁਰੂ ਕਰਦੇ ਹੋਏ ਸਾਡੇ ਪੁਲਾੜੀ ਰਾਕਟ ਦੀ ਗਤੀ 12 ਕਿਲੋਮੀਟਰ ਪ੍ਰਤੀ ਸੈਕਿੰਡ ਸੀ ਪਰ ਸੂਰਜ ਤੋਂ ਵਾਪਸ ਉੱਡਣ ਲਈ ਇਹ ਗਤੀ 618 ਕਿਲੋਮੀਟਰ ਪ੍ਰਤੀ ਸੈਕਿੰਡ ਹੋਣੀ ਚਾਹੀਦੀ ਹੈ। ਇਸਨੂੰ ਗੁਰੂਤਾ ਭੇਦੀ ਗਤੀ (Escape Velocity) ਕਿਹਾ ਜਾਂਦਾ ਹੈ ...ਪਰ ਸਾਡੇ ਕੋਲ ਇਹ ਗਤੀ ਵੀ ਸੰਭਵ ਨਹੀਂ ਹੈ। ਚਲੋ ਖਤਰਾ ਕਿਉਂ ਮੁੱਲ ਲਈਏ... ਦੂਰੋਂ ਹੀ ਧਿਆਨ ਪੂਰਵਕ ਦੇਖ ਲੈਂਦੇ ਹਾਂ।


ਸੂਰਜ ਦੀ ਸਤਾਹ ਤੋਂ ਲਪਟਾਂ

ਸੂਰਜ ਅਸਲ ਵਿੱਚ ਸਾਡਾ ਸਭ ਤੋਂ ਨੇੜੇ ਦਾ ਤਾਰਾ ਹੈ। ਇਹ ਤਾਰਿਆਂ ਦੀ 'ਪੀਲੇ ਬੌਨੇ (G2V)' ਕਿਸਮ ਵਿੱਚ ਆਉਂਦਾ ਹੈ। ਹੁਣ ਤੁਸੀਂ ਪੁੱਛੋਗੇ ਕਿ ਇਸਦਾ ਨਾਂ ਸੂਰਜ ਕਿਉਂ ਰੱਖਿਆ? ਸਾਥੀਓ-ਸੂਰਜ ਤਾਂ ਬ੍ਰਹਿਮੰਡ ਵਿੱਚ ਹੋਰ ਵੀ ਹਨ... ਅਤੇ ਤਾਰੇ ਵੀ ਅਰਬਾਂ ਖਰਬਾਂ... ਹਾਂ, ਉਹ ਤਾਰਾ ਜਿਸਦੇ ਦੁਆਲੇ ਇੱਕ ਜਾਂ ਇੱਕ ਤੋਂ ਵੱਧ ਗ੍ਰਹਿ ਘੁੰਮਦੇ ਹੋਣ ਭਾਵ ਉਸਦਾ ਆਪਣਾ ਇੱਕ ਗ੍ਰਹਿ

ਮੰਡਲ (ਪਰਿਵਾਰ) ਹੋਵੇ, ਉਸ ਤਾਰੇ ਨੂੰ ਸੂਰਜ ਕਿਹਾ ਜਾਂਦਾ ਹੈ। ਜਿਹੜਾ ਤਾਰਾ ਇਕੱਲਾ ਹੀ ਹੋਵੇ ਉਸਦਾ ਨਾਮ ਤਾਰਾ ਹੀ ਰਹੇਗਾ। ਸੋ ਸਾਡੇ ਸੂਰਜ ਦਾ ਪਰਿਵਾਰ, ਬ੍ਰਹਿਮੰਡ ਵਿੱਚ ਅੱਜ ਤੱਕ ਖੋਜੇ ਜਾ ਚੁੱਕੇ ਹੋਰ ਸੂਰਜ ਮੰਡਲਾਂ ਵਿੱਚੋਂ ਸਭ ਤੋਂ ਵੱਡਾ ਹੈ। ਹੋ ਸਕਦਾ ਹੈ ਕਿ ਭਵਿੱਖ ਵਿੱਚ ਕੋਈ ਹੋਰ ਵੱਡਾ ਸੂਰਜ ਮੰਡਲ ਤਾਰਾ ਵਿਗਿਆਨੀਆਂ ਨੂੰ ਲੱਭ ਪਵੇ।

ਸਾਥੀਓ, ਗ੍ਰਹਿ ਤਾਂ ਸੂਰਜ ਦੁਆਲੇ ਘੁੰਮਦੇ ਹਨ ਅਤੇ ਆਪਣੀ ਧੁਰੀ ਦੁਆਲੇ ਵੀ ਘੁੰਮਦੇ ਹਨ। ਫਿਰ ਸੂਰਜ ਬਾਰੇ ਤੁਹਾਡਾ ਕੀ ਵਿਚਾਰ ਹੈ? ਕੀ ਸੂਰਜ ਖੜਾ ਹੈ? ਧਰਤੀ ਅਤੇ ਦੂਜੇ ਗ੍ਰਹਿਆਂ ਦੀ ਗਤੀ ਅਨੁਸਾਰ ਤਾਂ ਸੂਰਜ ਖੜਾ ਹੈ ਕਿਉਂਕਿ ਇਹ ਸਾਰੇ ਉਸ ਦੇ ਇਰਦ ਗਿਰਦ ਘੁੰਮਦੇ ਹਨ। ਪ੍ਰੰਤੂ ਸੂਰਜ ਆਪਣੇ ਸਾਰੇ ਸੌਰ ਪਰਿਵਾਰ ਨੂੰ ਲੈ ਕੇ ਚੱਲ ਵੀ ਰਿਹਾ ਹੈ!! ਇਹ ਸਾਡੀ ਗਲੈਕਸੀ (Milky Way ਅਕਾਸ਼ ਗੰਗਾ) ਦੇ ਕੇਂਦਰ ਦੁਆਲੇ (ਸਾਨੂੰ ਸਾਰਿਆਂ ਨੂੰ ਆਪਣੀ ਖਿਚ ਸ਼ਕਤੀ ਦੁਆਰਾ ਚੁੱਕ ਕੇ) ਲੱਗਭੱਗ 250 ਕਿਲੋਮੀਟਰ ਪ੍ਰਤੀ ਸੈਕਿੰਡ ਦੀ ਗਤੀ ਨਾਲ ਘੁੰਮ ਰਿਹਾ ਹੈ, ਪ੍ਰੰਤੂ ਅਕਾਸ਼ ਗੰਗਾ ਦਾ ਸਾਈਜ਼ ਇੰਨਾ ਵੱਡਾ ਹੈ ਕਿ ਇੰਨੀ ਤੇਜ ਗਤੀ ਦੇ ਹੁੰਦਿਆਂ ਵੀ ਸਾਡੇ ਸੂਰਜ ਨੂੰ ਅਕਾਸ਼ ਗੰਗਾ ਦਾ ਇੱਕ ਚੱਕਰ ਪੂਰਾ ਕਰਨ ਵਿੱਚ '25 ਕਰੋੜ ਪ੍ਰਕਾਸ਼ ਵਰ੍ਹੇ' ਲੱਗ ਜਾਂਦੇ ਹਨ। ਜਿਸਨੂੰ ਸੂਰਜ ਦਾ 'ਕਾਸਮਿਕ ਵਰ੍ਹਾ' ਕਿਹਾ ਜਾਂਦਾ ਹੈ। ਸੁਣ ਕੇ ਹੈਰਾਨ ਨਾ ਹੋਣਾ ਕਿ ਸੂਰਜ ਕੇ ਕਾਸਮਿਕ ਵਰ੍ਹੇ ਅਨੁਸਾਰ ਇਸਦੇ ਜਨਮ ਤੋਂ ਲੈ ਕੇ ਹੁਣ ਤੱਕ ਇਹ ਅਕਾਸ਼ ਗੰਗਾ ਦੇ ਸਿਰਫ 17 ਚੱਕਰ ਹੀ ਪੂਰੇ ਕਰ ਸਕਿਆ ਹੈ ਭਾਵ ਸੂਰਜ ਆਪਣੀ ਉਮਰ ਦੇ 18ਵੇਂ ਸਾਲ ਵਿੱਚ ਹੈ!! ਅਤੇ ਸੂਰਜ ਵਾਂਗ ਬਾਕੀ ਸਾਰੇ ਤਾਰੇ ਵੀ ਅਕਾਸ਼ ਗੰਗਾਂ ਦੇ ਕੇਂਦਰ ਦੁਆਲੇ ਘੁੰਮਦੇ ਹਨ। ਪ੍ਰੰਤੂ ਇੱਥੇ ਇਹ ਸਪਸ਼ਟ ਹੋ ਜਾਣਾ ਚਾਹੀਦਾ ਹੈ ਕਿ ਸੂਰਜ ਧਰਤੀ ਦੁਆਲੇ ਤਾਂ ਉੱਕਾ ਹੀ ਨਹੀਂ ਘੁੰਮਦਾ ਜਿਵੇਂ ਕਿ ਸਦੀਆਂ ਪਹਿਲਾਂ ਮੰਨਿਆ ਗਿਆ ਸੀ। ਇਸ ਝੂਠੀ ਧਾਰਨਾ ਕਾਰਨ ਹੀ ਬਰੂਨੋ ਨੂੰ ਵਿਗਿਆਨਕ ਸ਼ਹੀਦੀ ਦੇਣੀ ਪਈ... ਕਾਪਰਨਿਕਸ ਅਤੇ ਗੈਲਿਲੀਓ ਨੂੰ ਜ਼ੁਲਮਾਂ ਦਾ ਸ਼ਿਕਾਰ ਹੋਣਾ ਪਿਆ।

ਹਾਂ, ਇਹ ਸਹੀ ਹੈ ਕਿ ਸੂਰਜ ਆਪਣੀ ਧੁਰੀ ਦੁਆਲੇ ਜਰੂਰ ਘੁੰਮਦਾ ਹੈ। ਇਹ 27 ਦਿਨਾਂ ਵਿੱਚ ਆਪਣੀ ਧੁਰੀ ਦੁਆਲੇ ਇੱਕ ਚੱਕਰ ਲਗਾ ਲੈਂਦਾ ਹੈ। ਸਾਥੀਓ, ਥੋੜਾ ਧਿਆਨ ਨਾਲ ਵੇਖੋ... ਸੂਰਜ ਨੂੰ ਭਾਵੇਂ ਪੁਰਾਤਨ ਲਿਖਤਾਂ ਵਿੱਚ ਦੇਵਤਾ ਮੰਨਿਆ ਗਿਆ ਹੈ ਅਤੇ ਦੇਵਤਿਆਂ ਨੂੰ ਪੂਰਨ ਤੌਰ ਤੇ ਸ਼ੁੱਧ ਵੀ ਮੰਨਿਆ ਜਾਂਦਾ ਹੈ ਪਰੰਤੂ ਸਾਡੇ ਇਸ ਸੂਰਜ 'ਦੇਵਤਾ' ਉਪਰ ਵੀ ਧੱਬੇ ਹਨ। ਇਹ ਧੱਬੇ ਹਰ 11 ਸਾਲਾਂ ਬਾਅਦ ਬਣਦੇ ਹਨ ਅਤੇ ਵਿਖਾਈ ਵੀ ਦਿੰਦੇ ਹਨ। ਜਦੋਂ ਇਹ ਧਰਤੀ ਤੋਂ ਵਿਖਾਈ ਦਿੰਦੇ ਹਨ, ਉਸ ਸਮੇਂ ਧਰਤੀ ਦੇ ਮੌਸਮ ਵਿੱਚ ਥੋੜੀ ਤਬਦੀਲੀ ਜਰੂਰ ਹੁੰਦੀ ਹੈ ਜਿਵੇਂ ਗਰਮੀ ਵੱਧ ਪੈਣਾ ਅਤੇ ਇਸਦੇ ਸਿੱਟੇ ਵਜੋਂ ਬਰਸਾਤਾਂ ਦਾ ਵੱਧ ਹੋਣਾ ਆਦਿ। ਸਤਾਰ੍ਹਵੀਂ-ਅਠਾਹਰਵੀਂ ਸਦੀ ਵਿੱਚ ਇਹ ਧੱਬੇ ਨਜ਼ਰ ਹੀ ਨਹੀਂ ਆਏ। ਉਸ ਸਮੇਂ ਠੰਢ ਦਾ ਪ੍ਰਕੋਪ ਬਣਿਆ ਰਿਹਾ। ਸਾਰੇ ਯੂਰਪ ਵਿੱਚ ਸਰਦੀ ਦਾ ਸਮਾਂ ਲੰਮਾ ਹੋ ਗਿਆ ਅਤੇ ਇਸ ਸਮੇਂ ਨੂੰ Mini Ice Age ਵੀ ਕਿਹਾ ਗਿਆ।



ਦੋਸਤੋ, ਤੁਹਾਡੀ ਜਿਗਿਆਸਾ ਦਾ ਮੈਨੂੰ ਅੰਦਾਜ਼ਾ ਹੈ... ਤੁਸੀਂ ਜਰੂਰ ਇਹਨਾਂ ਧੱਬਿਆਂ ਦਾ ਕਾਰਨ ਜਾਣਨਾ ਚਾਹੋਗੇ?? ਅਸਲ ਵਿੱਚ ਇਹ ਧੱਬੇ ਸੂਰਜ ਵਿੱਚ ਹੋ ਰਹੀਆਂ ਅਤਿਅੰਤ ਤੇਜ ਚੁੰਬਕੀ ਕਿਰਿਆਵਾਂ ਵਾਲੇ ਸਥਾਨ ਹਨ। ਜਦੋਂ ਸੂਰਜ ਦਾ ਚੁੰਬਕੀ ਖੇਤਰ ਇਹਨਾਂ ਸਥਾਨਾਂ ਉੱਪਰ ਵਧਦਾ ਹੈ ਤਾਂ ਸੂਰਜ ਵਿੱਚੋਂ ਨਿਕਲਣ ਵਾਲੇ ਚਾਰਜਿਤ ਪਲਜ਼ਮਾ ਕਣਾਂ ਨੂੰ ਆਪਣੇ ਇਰਦ ਗਿਰਦ ਇਕੱਠਾ ਕਰ ਲੈਂਦਾ ਹੈ ਅਤੇ ਵਿਕਿਰਣਾਂ ਨੂੰ ਬਾਹਰ ਨਿਕਲਣ ਤੋਂ ਰੋਕਦਾ ਹੈ। ਇਹ ਸਥਾਨ ਸੂਰਜ ਦੀ ਬਾਕੀ ਸਤਾਹ ਨਾਲੋਂ ਠੰਡੇ ਹੋਣ ਕਾਰਣ ਕਾਲੇ ਧੱਬੇ ਦੇ ਰੂਪ ਵਿੱਚ ਸਾਹਮਣੇ ਆਉਂਦੇ ਹਨ। ਸੂਰਜ ਸਾਡੀ ਪ੍ਰਿਥਵੀ ਉਪਰ ਮੌਸਮਾਂ ਦੇ ਬਨਣ ਵਿੱਚ ਮੁੱਖ ਭੂਮਿਕਾ ਨਿਭਾਉਂਦਾ ਹੈ। ਪਰੰਤੂ ਬਾਕੀ ਗ੍ਰਹਿ ਕਿਸੇ ਤਰ੍ਹਾਂ ਵੀ ਸਾਡੀ ਪ੍ਰਿਥਵੀ ਦੇ ਮੌਸਮ ਜਾਂ ਵਿਅਕਤੀਆਂ ਨੂੰ ਪ੍ਰਭਾਵਿਤ ਨਹੀਂ ਕਰਦੇ।

ਸਾਥੀਓ, ਤੁਸੀਂ ਸੂਰਜ ਦੀ ਉਮਰ ਬਾਰੇ ਸ਼ਾਇਦ ਹੁਣ ਤੱਕ

ਅੰਦਾਜਾ ਲਾ ਲਿਆ ਹੋਣਾ ਹੈ... ਮਤਲਬ ਇਹ ਆਪਣੀ ਜਵਾਨੀ ਦੇ ਦੌਰ ਵਿੱਚੋਂ ਗੁਜਰ ਰਿਹਾ ਹੈ ਭਾਵ ਇਹ ਆਪਣੀ ਉਮਰ ਦੇ ਅੱਧ ਵਿੱਚ ਪਹੁੰਚ ਚੁੱਕਾ ਹੈ... 450 ਕਰੋੜ ਸਾਲ... ਇਸ ਨੇ ਹਾਲੀ ਆਪਣੀ ਬਾਕੀ ਅੱਧੀ ਉਮਰ ਬਿਤਾਉਣੀ ਹੈ। ਪਰ ਇਸ ਦੀ ਮੌਤ ਕਿਵੇਂ ਹੋਵੇਗੀ? ਫਿਰ ਕੀ ਵਾਪਰੇਗਾ?? ਸਵਾਲ ਜਰੂਰ ਹੀ ਜਿਗਿਆਸਾ ਵਾਲੇ ਹਨ। ਦੋਸਤੋ, ਤਾਰੇ ਜਨਮ ਵੀ ਲੈਂਦੇ ਹਨ ਅਤੇ ਮਰਦੇ ਵੀ ਹਨ। ਇਹ ਸਭ ਕੁੱਝ ਉਸੇ ਤਰ੍ਹਾਂ ਨਾਲ ਵਾਪਰਦਾ ਹੈ ਜਿਵੇਂ ਸਾਡੇ ਘਰਾਂ ਵਿੱਚ ਗੈਸ ਸਿਲੰਡਰ ਨਾਲ ਵਾਪਰਦਾ ਹੈ। ਜਿੰਨ੍ਹਾਂ ਚਿਰ ਗੈਸ ਹੈ ਗਰਮੀ ਅਤੇ ਰੋਸ਼ਨੀ ਉਨੇ ਸਮੇਂ ਤੱਕ ਹੀ ਹੈ ਮਤਲਬ ਤੁਸੀਂ ਸਮਝ ਹੀ ਗਏ ਹੋਵੋਗੇ। ਸੂਰਜ ਵਿੱਚ ਹਾਈਡਰੋਜਨ ਗੈਸ ਦਾ ਬਾਲਣ ਹੈ ਅਤੇ ਇਹ ਲਗਾਤਾਰ ਹੀਲੀਅਮ ਵਿੱਚ ਤਬਦੀਲ ਹੋ ਰਿਹਾ ਹੈ। ਅੱਜ ਸੂਰਜ ਵਿੱਚ 92.1 ਪ੍ਰਤੀਸ਼ਤ ਹਾਈਡਰੋਜਨ ਅਤੇ 7.9 ਪ੍ਰਤੀਸ਼ਤ ਹੀਲੀਅਮ ਹੈ। ਜਿਵੇਂ ਜਿਵੇਂ ਹਾਈਡਰੋਜਨ ਘਟਦੀ ਜਾਵੇਗੀ ਇਹ ਹੋਰ ਪ੍ਰਚੰਡ ਅਤੇ ਤੇਜ਼ ਹੁੰਦੀ ਜਾਵੇਗੀ ਪਰ ਗਰਮੀ ਨਹੀਂ ਵਧੇਗੀ। ਭਵਿੱਖ ਦੇ ਆਉਣ ਵਾਲੇ 450 ਕਰੋੜ ਸਾਲਾਂ ਤੋਂ ਬਾਅਦ ਸੂਰਜ ਸਿਰਫ ਹੀਲੀਅਮ ਗੈਸ ਰੂਪੀ ਰਾਖ ਦਾ ਢੇਰ ਹੀ ਰਹਿ ਜਾਵੇਗਾ। ਇੱਕ ਸਟੱਡੀ ਅਨੁਸਾਰ ਇਹ ਆਪਣੀ ਪ੍ਰਿਥਵੀ ਤੱਕ ਫੈਲ ਜਾਵੇਗਾ। ਉਦੋਂ ਇਸਦਾ ਨਾਂ 'ਲਾਲ ਦਾਨਵ' ਹੋਵੇਗਾ ਅਤੇ ਇਹ ਪ੍ਰਿਥਵੀ ਸਮੇਤ ਇਸ ਉੱਪਰ ਵਸਦੇ ਹਰ ਪ੍ਰਾਣੀ ਨੂੰ ਆਪਣੇ ਕਲਾਵੇ ਵਿੱਚ ਸਮਾ ਲਵੇਗਾ। ਜੇਕਰ ਇਹ ਪ੍ਰਿਥਵੀ ਤੱਕ ਨਾ ਵੀ ਫੈਲਿਆ ਤਾਂ ਪ੍ਰਿਥਵੀ ਦੀ 'ਹੋਣੀ' ਹੋਰ ਹੋਵੇਗੀ। ਗਰਮੀ ਦੇ ਘਟ ਜਾਣ ਕਾਰਨ ਸਾਡੀ ਧਰਤੀ ਉਪਰ ਸਾਰਾ ਪਾਣੀ ਬਰਫ ਵਿੱਚ ਬਦਲ ਜਾਵੇਗਾ... ਹਵਾ ਵਿਸ਼ਲੇ ਵਾਸ਼ਪ ਵੀ ਬਰਫ ਰੂਪ ਵਿੱਚ ਬਦਲ ਜਾਣਗੇ... ਰੋਸ਼ਨੀ ਤੋਂ ਬਿਨਾਂ ਪੌਦੇ ਭੋਜਨ ਤਿਆਰ ਨਹੀਂ ਕਰ ਸਕਣਗੇ... ਲਾਲ ਦਾਨਵ ਸਥਿਤੀ ਤੋਂ ਬਾਅਦ ਇਹ ਆਪਣੇ ਹੀ ਪੁੰਜ ਕਾਰਨ ਸੁੰਗੜਨ ਲੱਗ ਜਾਵੇਗਾ। ਇਹ ਸੂਰਜ ਨਹੀਂ ਰਹੇਗਾ ਸਗੋਂ ਇੱਕ 'ਸਫੈਦ-ਬੌਨੇ' ਦੇ ਰੂਪ ਵਿੱਚ ਆਪਣੀ ਧਰਤੀ ਵਰਗੇ ਛੋਟੇ ਅਕਾਰ ਦਾ ਬੌਨਾ ਬਣ ਜਾਵੇਗਾ ਅਤੇ ਬਾਕੀ ਸਾਰੇ ਗ੍ਰਹਿਆਂ ਨੂੰ ਨਾਲ ਲੈ ਕੇ ਅਕਾਸ਼-ਗੰਗਾ ਦੇ ਇਰਦ-ਗਿਰਦ ਇੰਝ ਹੀ ਘੁੰਮਦਾ ਰਹੇਗਾ... ਪਰ ਸਾਨੂੰ ਹਾਲੀ ਕੋਈ ਚਿੰਤਾ ਕਰਨ ਦੀ ਲੋੜ ਨਹੀਂ.... ਕਿਉਂਕਿ 450 ਕਰੋੜ ਸਾਲ ਇੱਕ ਬਹੁਤ ਹੀ ਲੰਮਾ ਸਮਾਂ ਹੈ... ਸਾਡੀ ਯਾਤਰਾ ਜਾਰੀ ਹੈ ...ਤਿਆਰ ਰਹਿਣਾ ਅਸੀਂ ਘੁੰਮਣ ਚੱਲਾਂਗੇ ...ਮੰਗਲ ਗ੍ਰਹਿ ਉਪਰ....

94634-89789

## ਤਰਕਸ਼ੀਲ ਭਵਨ ਵਿਖੇ ਹਾਲ ਦੀ ਉਸਾਰੀ ਲਈ ਆਰਥਿਕ ਸਹਾਇਤਾ ਸਬੰਧੀ ਅਪੀਲ

ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਵੱਲੋਂ ਤਰਕਸ਼ੀਲ ਭਵਨ ਬਰਨਾਲਾ ਵਿਖੇ ਉਸਾਰੇ ਜਾ ਰਹੇ ਹਾਲ ਉੱਪਰ ਲਗਭਗ 35 ਲੱਖ ਰੁਪਏ ਖਰਚਾ ਹੋਵੇਗਾ । ਇਹ ਹਾਲ 300 ਕੁਰਸੀਆਂ ਦਾ ਹੋਵੇਗਾ । ਇਸ ਦੇ ਹੇਠਾਂ ਪਾਰਕਿੰਗ, ਨਾਲ ਹੀ ਲਾਇਬਰੇਰੀ ਅਤੇ ਹੋਰ ਲੋੜੀਂਦੇ ਕਮਰੇ ਹੋਣਗੇ । ਸਾਰੇ ਜ਼ੋਨਾਂ, ਇਕਾਈਆਂ, ਭਰਾਤਰੀ ਜਥੇਬੰਦੀਆਂ, ਦੇਸ਼ ਵਿਦੇਸ਼ ਵਿੱਚ ਬੈਠੇ ਪਾਠਕਾਂ, ਸਹਿਯੋਗੀਆਂ ਅਤੇ ਤਰਕਸ਼ੀਲ ਲਹਿਰ ਦੇ ਸ਼ੁਭ-ਚਿੰਤਕਾਂ ਨੂੰ ਇਸ ਕਾਰਜ ਲਈ ਵੱਧ ਤੋਂ ਵੱਧ ਆਰਥਿਕ ਸਹਾਇਤਾ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ । ਪ੍ਰਾਪਤ ਸਹਾਇਤਾ ਮੈਗਜ਼ੀਨ ਵਿੱਚ ਲੜੀਵਾਰ ਛਾਪੀ ਜਾ ਰਹੀ ਹੈ । ਸਹਾਇਤਾ ਚੈੱਕ, ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ ਜੋ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਨਾਮ ਹੋਵੇ ਜਾਂ ਮੁੱਖ ਦਫ਼ਤਰ ਵਿੱਚ ਨਕਦ ਜਮ੍ਹਾਂ ਕਰਵਾਈ ਜਾ ਸਕਦੀ ਹੈ। ਸੁਸਾਇਟੀ ਦੇ ਖਾਤਾ ਨੰਬਰ 0044000100282234, ਪੰਜਾਬ ਨੈਸ਼ਨਲ ਬੈਂਕ ਵਿੱਚ ਤੁਸੀਂ ਸਿੱਧੇ ਵੀ ਸਹਾਇਤਾ ਜਮ੍ਹਾਂ ਕਰਵਾ ਸਕਦੇ ਹੋ ਪਰ ਜਮ੍ਹਾਂ ਕਰਵਾਉਣ ਉਪਰੰਤ ਮੁੱਖ ਦਫ਼ਤਰ ਨੂੰ ਫੋਨ 'ਤੇ ਜ਼ਰੂਰ ਸੂਚਿਤ ਕਰ ਦਿੱਤਾ ਜਾਵੇ ।

**ਵੱਲੋਂ : ਸੂਬਾ ਕਮੇਟੀ**

ਬਾਬੇ ਕਹਿੰਦੇ ਨੇ ਧੀਆਂ ਭੈਣਾਂ ਦੀ ਇੱਜਤ ਨੂੰ ਸਮਝੋ,
ਪਰ ਆਪਣੇ ਤੇ ਕੇਸ ਬਲਾਤਕਾਰ ਦੇ।

ਆਪਾਂ ਫਿਰਦੇ ਬਾਬਿਆਂ ਦੇ ਡੇਰਿਆਂ ਚ ਦਾਤਾਂ ਮੰਗਦੇ,
ਪਰ ਬਾਬੇ ਘਰੋਂ ਸਾਡੇ ਰੋਟੀ ਮੰਗਦੇ

**ਦਰਸ਼ਨ ਆਜਾਦ, 98763-95794**

# ਡਾਕਟਰ ਦੀ 'ਕਸਰ'

ਚੰਨਣ ਵਾਂਦਰ



ਜ਼ਿੰਦਗੀ ਤੇ ਸੁਪਨਿਆਂ ਦਾ ਬਹੁਤ ਨੇੜਲਾ ਸਬੰਧ ਹੈ। ਜ਼ਿੰਦਗੀ ਸੁਪਨਿਆਂ ਨਾਲ ਹੀ ਉਡਾਣ ਭਰਦੀ ਹੈ। ਸੁਪਨੇ ਲੈ ਕੇ ਪੂਰੇ ਕਰਨ ਨਾਲ ਹੀ ਜ਼ਿੰਦਗੀ 'ਚ ਮਨਚਾਹੀ ਮੰਜ਼ਿਲ ਪ੍ਰਾਪਤ ਹੁੰਦੀ ਹੈ ਪ੍ਰੰਤੂ ਅਕਸਰ ਹੀ ਵੇਖਿਆ ਜਾਂਦਾ ਹੈ ਕਿ ਸਮਾਜ 'ਚ ਆਪਣੀ ਵੁੱਕਤ ਬਨਾਉਣ ਲਈ ਆਪਣੇ ਬੱਚਿਆਂ ਪ੍ਰਤੀ ਪਾਲੇ ਗਏ ਸੁਪਨੇ ਕਈ ਵਾਰ ਹਾਰ ਵੱਲ ਵੀ ਤੋਰਦੇ ਹਨ। ਪੜ੍ਹੇ ਲਿਖੇ ਵਰਗ ਵਿੱਚ ਆਪਣੇ ਬੱਚਿਆਂ ਨੂੰ ਉੱਚ ਅਧਿਕਾਰੀ ਤੇ ਜਾਂ ਡਾਕਟਰੀ ਕਿੱਤੇ ਵਿੱਚ ਉੱਚ ਵਿੱਦਿਆ ਦਿਵਾਉਣ ਦੀ ਹੋੜ ਅਕਸਰ ਹੀ ਵੇਖਣ ਨੂੰ ਮਿਲਦੀ ਹੈ। ਮਾਪਿਆਂ ਦੀ ਅਜਿਹੀ ਹੀ ਭਾਵਨਾ ਨੇ ਇੱਕ ਹੋਣਹਾਰ ਨੌਜਵਾਨ ਨੂੰ ਮਾਨਸਿਕ ਰੋਗੀ ਬਣਨ ਤੱਕ ਪਹੁੰਚਾ ਦਿੱਤਾ।

ਤਰਕਸ਼ੀਲ ਕੇਂਦਰ ਬਰਗਾੜੀ ਵਿਖੇ ਇੱਕ ਅਧਿਆਪਕ ਜੋੜਾ ਆਪਣੇ ਨੌਜਵਾਨ ਬੇਟੇ ਨੂੰ ਲੈ ਕੇ ਆਇਆ। ਲੜਕੇ ਦੇ ਪਿਤਾ ਨੇ ਦੱਸਿਆ ਕਿ ਉਨ੍ਹਾਂ ਦਾ ਇਹ ਇਕਲੌਤਾ ਪੁੱਤਰ ਬਾਰ੍ਹਵੀਂ ਮੈਡੀਕਲ ਨਾਲ ਪਾਸ ਹੈ ਪ੍ਰੰਤੂ ਅੱਜ-ਕੱਲ੍ਹ ਇਹ ਅੱਗੇ ਪੜ੍ਹਾਈ ਕਰਨ ਤੋਂ ਮੂੰਹ ਮੋੜ ਗਿਆ ਹੈ। ਦਸਵੀਂ ਇਸ ਨੇ ਬਹੁਤ ਚੰਗੇ ਨੰਬਰਾਂ ਨਾਲ ਪਾਸ ਕੀਤੀ ਤੇ ਉਦੋਂ ਹੀ ਅਸੀਂ ਇਸ ਨੂੰ ਮੈਡੀਕਲ ਕਰਵਾਉਣ ਦਾ ਮਨ ਬਣਾ ਲਿਆ ਸੀ। ਮੈਡੀਕਲ ਦੀ 11ਵੀਂ ਕਲਾਸ ਤਾਂ ਇਸ ਨੇ ਚੰਗੇ ਨੰਬਰਾਂ ਨਾਲ ਪਾਸ ਕਰ ਲਈ ਪ੍ਰੰਤੂ ਬਾਰ੍ਹਵੀਂ 'ਚ ਲੱਗਣ ਸਾਰ ਹੀ ਮੁਸ਼ਕਲ ਸ਼ੁਰੂ ਹੋ ਗਈ। ਇਹ ਚੁੱਪ-ਚਾਪ ਰਹਿਣ ਲੱਗ ਗਿਆ। ਜਦ ਅਸੀਂ ਕੁਝ ਪੁੱਛਣਾ ਤਾਂ ਇਹ ਘੱਟ ਹੀ ਜਵਾਬ ਦਿੰਦਾ ਸੀ। ਰਾਤ ਨੂੰ ਵੀ ਪੜ੍ਹਾਈ ਤੋਂ ਟਾਲਾ ਵੱਟਦਿਆਂ ਜਲਦੀ ਸੌਂ ਜਾਂਦਾ ਸੀ। ਜਦ ਅਸੀਂ ਸਕੂਲ ਜਾ ਕੇ ਪੜਤਾਲ ਕੀਤੀ ਤਾਂ ਇਸ ਦੇ ਅਧਿਆਪਕਾਂ ਦਾ ਕਹਿਣਾ ਸੀ ਕਿ 11ਵੀਂ ਕਲਾਸ ਤੱਕ ਤਾਂ ਇਹ ਜਮਾਤ ਦਾ ਸਭ ਤੋਂ ਜਗਿਆਸੂ ਵਿਦਿਆਰਥੀ ਸੀ, ਅਧਿਆਪਕਾਂ ਨੂੰ ਅਕਸਰ ਹੀ ਸਵਾਲ ਪੁੱਛਦਾ ਰਹਿੰਦਾ ਸੀ। ਸਾਰੇ ਸਟਾਫ਼ ਨੂੰ ਇਸ ਹੋਣਹਾਰ ਬੱਚੇ ਤੋਂ ਬਹੁਤ ਆਸਾਂ ਸਨ ਪ੍ਰੰਤੂ ਹੁਣ ਇਹ 12ਵੀਂ ਕਲਾਸ 'ਚ ਆ ਕੇ ਬਹੁਤ ਬਦਲ ਗਿਆ ਹੈ। ਕਲਾਸ 'ਚ ਨੀਵੀਂ ਪਾ ਕੇ ਬੈਠਾ ਰਹਿੰਦਾ ਹੈ। ਜਦ ਕੁਝ ਪੁੱਛੀਏ ਤਾਂ ਜਵਾਬ ਨਹੀਂ ਦਿੰਦਾ। ਅਧਿਆਪਕਾਂ ਤੋਂ ਇਹ ਜਾਣ ਕੇ ਸਾਨੂੰ ਨਿਰਾਸ਼ਾ ਹੋਣੀ ਸੁਭਾਵਕ ਸੀ। ਹਫ਼ਤੇ-ਦਸ ਦਿਨਾਂ ਬਾਅਦ ਮੈਂ ਇਸ ਦੇ ਸਕੂਲ ਜਾ ਕੇ ਇਸ ਨੂੰ ਪ੍ਰਿੰਸੀਪਲ ਕੋਲ ਬੁਲਾਇਆ ਤੇ ਮੁਸ਼ਕਲ ਜਾਣਨ ਦੀ ਕੋਸ਼ਿਸ਼ ਕੀਤੀ। ਇਸ ਨੇ ਪ੍ਰਿੰਸੀਪਲ ਨੂੰ ਦੱਸਿਆ ਕਿ ਮੈਂ ਕੋਸ਼ਿਸ਼ ਤਾਂ ਬਹੁਤ ਕਰਦਾ ਹਾਂ ਪ੍ਰੰਤੂ ਬਹੁਤਾ ਕੁਝ ਮੇਰੇ ਪੱਲੇ ਨਹੀਂ ਪੈਂਦਾ। ਇੱਕ ਪਾਠ ਨੂੰ ਕਈ-ਕਈ ਵਾਰ ਪੜ੍ਹਨ ਤੇ ਯਾਦ ਕਰਨ ਉਪਰੰਤ ਵੀ ਭੁੱਲ ਜਾਂਦਾ ਹਾਂ ਜਦਕਿ 10ਵੀਂ 'ਚ ਪੜ੍ਹਦਿਆਂ ਇੱਕ ਵਾਰ ਪੜ੍ਹਨ ਉਪਰੰਤ ਦੁਬਾਰਾ ਰਿਪੀਟ ਕਰਨ ਦੀ ਲੋੜ ਨਹੀਂ ਸੀ ਪੈਂਦੀ। ਜਦੋਂ ਦੀ ਪੀ.ਐੱਮ.ਟੀ. ਦੀ ਤਿਆਰੀ ਸ਼ੁਰੂ ਕੀਤੀ ਹੈ, ਉਦੋਂ ਤੋਂ ਮੁਸ਼ਕਲ ਜ਼ਿਆਦਾ ਹੀ ਵਧ ਗਈ ਹੈ।

ਲੜਕੇ ਦੀ ਅਧਿਆਪਕ ਮਾਤਾ ਨੇ ਦੱਸਿਆ ਕਿ ਉਂਜ ਤਾਂ ਸਾਡਾ ਲੜਕਾ ਹੋਣਹਾਰ ਤੇ ਹੁਸ਼ਿਆਰ ਹੈ ਪਰ ਪਤਾ ਨਹੀਂ ਇਸ ਨੂੰ ਕੀ ਹੋ ਗਿਆ ਹੈ। ਸਾਡੀ ਤਾਂ ਸਮਝ ਤੋਂ ਬਾਹਰ ਹੈ। ਦਸਵੀਂ ਤੱਕ ਇਹ ਬਹੁਤ ਹੁਸ਼ਿਆਰ ਸੀ। ਇਸ ਦੇ ਪਾਪਾ ਇਸ ਨੂੰ ਡਾਕਟਰ ਬਣਿਆ ਵੇਖਣਾ ਚਾਹੁੰਦੇ ਸਨ ਜਦਕਿ ਇਹ ਆਰਟਸ ਨਾਲ ਬੀ.ਏ. ਕਰਕੇ ਆਈ.ਏ.ਐੱਸ. ਦੇ ਮੁਕਾਬਲੇ ਦੀ ਪ੍ਰੀਖਿਆ 'ਚ ਬੈਠਣਾ ਚਾਹੁੰਦਾ ਸੀ। ਇਸ ਦੇ ਪਾਪਾ ਜੀ ਨੂੰ ਆਰਟਸ ਪਸੰਦ ਨਹੀਂ ਸੀ ਕਿਉਂਕਿ ਉਹ ਆਪਣੇ ਰੁਤਬੇ ਨੂੰ ਵੇਖਦਿਆਂ ਇਸ ਨੂੰ ਮੈਡੀਕਲ ਗਰੁੱਪ 'ਚ ਦਾਖ਼ਲ ਕਰਵਾਉਣਾ ਚਾਹੁੰਦੇ ਸਨ ਤੇ ਉਨ੍ਹਾਂ ਜ਼ਿਦ ਕਰਕੇ ਅਜਿਹਾ ਕਰ ਵੀ ਦਿੱਤਾ। ਲੜਕੇ ਨੇ ਕਈ ਵਾਰ ਉਨ੍ਹਾਂ ਨੂੰ ਕਿਹਾ 'ਪਾਪਾ ਜੀ ! ਮੈਂ ਡਾਕਟਰ ਨਹੀਂ ਬਣਨਾ ਚਾਹੁੰਦਾ।' ਪਰ ਉਨ੍ਹਾਂ ਇਸ ਦੀ ਇੱਕ ਨਾ ਸੁਣੀ। ਮੈਡੀਕਲ ਨਾਲ ਗਿਆਰਵੀਂ ਪਾਸ ਕਰਕੇ ਜਦ ਪੀ.ਐੱਮ.ਟੀ. ਦੀ ਤਿਆਰੀ ਸ਼ੁਰੂ ਹੋਈ ਤਾਂ ਮਸਲਾ ਵਿਗੜਨ ਲੱਗਾ। ਮੈਨੂੰ ਲਗਦਾ ਹੈ ਕਿ ਇਹ ਮੈਡੀਕਲ ਦੀ ਪੜ੍ਹਾਈ ਤੋਂ ਅੱਕ ਗਿਆ ਹੈ। ਮੈਡੀਕਲ ਨਾਲ ਇਸ ਨੇ ਬਾਰ੍ਹਵੀਂ ਪਾਸ ਤਾਂ ਕਰ ਲਈ ਹੈ ਪਰ ਹੁਣ ਘਰੋਂ ਬਾਹਰ ਨਹੀਂ ਨਿਕਲਦਾ, ਖਾਣ-ਪੀਣ ਵੱਲ ਵੀ ਬਹੁਤਾ ਧਿਆਨ ਨਹੀਂ ਦਿੰਦਾ। ਹਰ ਵੇਲੇ ਖ਼ਿਝਿਆ ਰਹਿੰਦਾ ਹੈ। ਕਈ ਮਹੀਨਿਆਂ ਤੋਂ ਮੈਂ ਇਸ ਨੂੰ ਕਦੇ ਹਸਦਾ ਨਹੀਂ ਵੇਖਿਆ। ਵਾਰ-ਵਾਰ ਕਹਿਣ ਤੇ ਵੀ ਸਵੇਰੇ ਦੇਰ ਨਾਲ ਉੱਠਦਾ ਹੈ ਤੇ ਮਸਾਂ ਉੱਠ ਕੇ ਦੁਪਹਿਰ ਵੇਲੇ ਨਹਾਉਂਦਾ ਹੈ। ਜਦ ਅੱਗੇ ਪੜ੍ਹਨ ਦੀ ਗੱਲ ਕਰੀਦੀ ਹੈ ਤਾਂ ਕੋਈ ਹੁੰਗਾਰਾ ਨਹੀਂ ਭਰਦਾ। ਅਸੀਂ ਤਾਂ ਆਪ ਦੋਵੇਂ ਜੀਅ ਡਿਪਰੈਸ਼ਨ 'ਚ ਹਾਂ। ਸਾਡਾ ਇਹ ਬੇਟਾ ਬਹੁਤ ਹਸਮੁਖ ਸੁਭਾਅ ਵਾਲਾ ਸੀ, ਜਦ ਘਰ ਹੁੰਦਾ ਤਾਂ ਰੌਣਕ ਲਗਾਈ ਰੱਖਦਾ ਸੀ। ਆਂਢ-ਗੁਆਂਢ ਵਿੱਚ ਵੀ ਇਸ ਦੇ ਰਲੌਂਟੇ ਸੁਭਾਅ ਦੀ ਚਰਚਾ ਅਕਸਰ ਹੀ ਹੁੰਦੀ ਸੀ ਪ੍ਰੰਤੂ ਹੁਣ ਇਸ ਨੂੰ ਵੇਖ ਕੇ ਸਾਰੇ ਹੀ ਹੈਰਾਨ ਹਨ। ਹੁਣ ਤਾਂ ਸਾਡੇ ਘਰ ਦੀਆਂ ਰੌਣਕਾਂ ਹੀ ਉੱਡ-ਪੁੱਡ ਗਈਆਂ ਹਨ। ਅਸੀਂ ਤਾ

ਬਹੁਤ ਸੌਖੇ ਤੇ ਖੁਸ਼ ਸਾਂ ਪਰ ਹੁਣ ਲਗਦਾ ਹੈ ਸਾਡੇ ਜਿੰਨਾ ਦੁਖੀ ਕੋਈ ਨਹੀਂ। ਅਸੀਂ ਇਸ ਦਾ ਮੰਨੇ-ਪ੍ਰਮੰਨੇ ਡਾਕਟਰ ਤੋਂ 6 ਮਹੀਨੇ ਇਲਾਜ ਵੀ ਕਰਵਾਇਆ ਹੈ, ਡੇਰਿਆਂ ਤੇ ਸੁੱਖਣਾਂ ਸੁੱਖੀਆ, ਚੇਲਿਆਂ ਦੀਆਂ ਚੌਂਕੀਆਂ ਭਰੀਆਂ। ਗੱਲ ਕੀ ਆਪਣੇ ਪੁੱਤਰ ਦੇ ਭਲੇ ਲਈ ਜਿਸ ਕਿਸੇ ਨੇ ਵੀ ਜਿੱਥੇ ਦੱਸ ਪਾਈ, ਉੱਥੇ ਗਏ, ਹਜ਼ਾਰਾਂ ਰੁਪਏ ਇਸ ਰਾਹ ਉਜਾੜ ਦਿੱਤੇ ਪਰ ਕਿਤੋਂ ਵੀ ਆਰਾਮ ਨਹੀਂ ਆਇਆ। ਰਿਸ਼ਤੇਦਾਰਾਂ ਤੇ ਚੇਲਿਆਂ ਨੇ ਤਾਂ ਇੱਥੋਂ ਤੱਕ ਵੀ ਕਹਿ ਦਿੱਤਾ ਕਿ ਇਸ ਨੂੰ ਕੋਈ 'ਕਸਰ' ਹੈ, ਜਿਹੜੀ ਡਾਕਟਰ ਨਹੀਂ ਬਣਨ ਦਿੰਦੀ।

ਲੜਕੇ ਦੇ ਮਾਪਿਆਂ ਵੱਲੋਂ ਦੱਸੀ ਗਈ ਜਾਣਕਾਰੀ ਤੋਂ ਇਹ ਬਿਲਕੁਲ ਸਾਫ਼ ਸੀ ਕਿ ਮਾਪਿਆਂ ਨੇ ਆਪਣੇ ਨੌਜਵਾਨ ਬੇਟੇ ਦੀ ਪੜ੍ਹਾਈ ਤੇ ਭਵਿੱਖ ਬਾਰੇ ਆਪਣੀ ਮਰਜ਼ੀ ਨਾਲ ਫੈਸਲਾ ਕੀਤਾ, ਜਿਹੜਾ ਉਸ ਦੀ ਇੱਛਾ ਦੇ ਖਿਲਾਫ਼ ਸੀ। ਮਾਪਿਆਂ ਦੀ ਮਰਜ਼ੀ ਅਨੁਸਾਰ ਹੀ ਪੀ.ਐੱਮ.ਟੀ. ਟੈਸਟ 'ਚ ਦੋ ਵਾਰ ਬੈਠਣ ਤੇ ਪਾਸ ਨਾ ਹੋਣ ਕਾਰਣ ਉਸ ਨੂੰ ਹੋਰ ਵੀ ਨਿਰਾਸ਼ਾ ਹੋਈ ਤੇ ਉਸ ਨੂੰ ਜਾਪਿਆ ਕਿ ਉਸ ਦੀ ਜ਼ਿੰਦਗੀ ਦੀ ਬੇੜੀ ਡੋਬਣ ਲਈ ਮਾਪੇ ਹੀ ਜ਼ਿੰਮੇਵਾਰ ਹਨ। ਲੜਕੇ ਨੂੰ ਬੁਲਾ ਕੇ ਜਦ ਮੈਂ ਉਸ ਨਾਲ ਇਕੱਲਿਆਂ ਗੱਲਬਾਤ ਸ਼ੁਰੂ ਕੀਤੀ ਤਾਂ ਉਸ ਦੇ ਚਿਹਰੇ ਤੋਂ ਨਿਰਾਸ਼ਾ ਸਾਫ਼ ਝਲਕ ਰਹੀ ਸੀ ਤੇ ਉਸ ਦਾ ਜੀਣ ਤੋਂ ਵਿਸ਼ਵਾਸ ਉੱਠ ਗਿਆ ਜਾਪਦਾ ਸੀ। ਕਾਫ਼ੀ ਸਮਾਂ ਉਸ ਨਾਲ ਚਰਚਾ ਕਰਨ ਉਪਰੰਤ ਉਹ ਮੇਰੀ ਭਾਵਨਾ ਨੂੰ ਸਮਝਿਆ ਤੇ ਉੱਚੀ-ਉੱਚੀ ਰੋਣ ਲੱਗ ਪਿਆ। ਉਸ ਨੇ ਮੇਰੇ 'ਚ ਵਿਸ਼ਵਾਸ ਜਤਾਇਆ ਤੇ ਕਹਿਣ ਲੱਗਾ,'ਅੰਕਲ ਜੀ ! ਇਹ ਗੱਲਾਂ ਮੈਂ ਆਪਣੀ ਜ਼ਿੰਦਗੀ 'ਚ ਕਿਸੇ ਨੂੰ ਵੀ ਪਹਿਲੀ ਵਾਰ ਦੱਸ ਰਿਹਾ ਹਾਂ। ਮੇਰੇ ਪਾਪਾ-ਮੰਮੀ ਮੇਰੇ ਭਵਿੱਖ ਬਾਰੇ ਤਾਂ ਜਰੂਰ ਫਿਕਰਮੰਦ ਹਨ ਪਰ ਉਨ੍ਹਾਂ ਦੀ ਜਿਦ ਨੇ ਮੇਰੇ ਦੋ ਸਾਲ ਖ਼ਰਾਬ ਕਰ ਦਿੱਤੇ ਹਨ। ਮੇਰੇ ਪਾਪਾ ਜੀ ਨੇ ਇਹ ਰਟ ਲਗਾਈ ਹੋਈ ਸੀ ਕਿ ਮੈਂ ਤਾਂ ਆਪਣੇ ਪੁੱਤਰ ਨੂੰ ਡਾਕਟਰ ਹੀ ਬਨਾਉਣਾ ਹੈ। ਅੰਕਲ ਜੀ, ਇਹ ਮੇਨੂੰ ਧੱਕੇ ਨਾਲ ਡਾਕਟਰ ਬਨਾਉਣਾ ਚਾਹੁੰਦੇ ਹਨ ਜਦਕਿ ਮੈਂ ਬਣਨਾ ਹੀ ਨਹੀਂ ਚਾਹੁੰਦਾ। ਮੇਰਾ ਸੁਪਨਾ ਤਾਂ ਡਾਕਟਰ ਤੋਂ ਵੀ ਉੱਚਾ ਹੈ। ਫਿਰ ਉਨ੍ਹਾਂ ਨੂੰ ਮੇਰੇ ਭਵਿੱਖ ਨਾਲ ਖਿਲਵਾੜ ਕਰਨ ਦਾ ਕੀ ਅਧਿਕਾਰ ਹੈ ? ਇਹ ਠੀਕ ਹੈ ਕਿ ਬੱਚਿਆਂ ਨੂੰ ਮਾਂ-ਬਾਪ ਦਾ ਆਗਿਆਕਾਰੀ ਹੋਣਾ ਚਾਹੀਦਾ ਹੈ ਪਰ ਨਾਲ ਹੀ ਮਾਪਿਆਂ ਨੂੰ ਵੀ ਬੱਚਿਆਂ ਦੀਆਂ ਇੱਛਾਵਾਂ ਨੂੰ ਵੀ ਸਮਝਣਾ ਚਾਹੀਦਾ ਹੈ।' ਮੈਂ ਉਸ ਦੇ ਹਾਰੇ ਮਨ ਨੂੰ ਸਮਝਾਇਆ ਕਿ ਸੁਪਨਿਆਂ ਦਾ ਮਰਨਾ ਹੀ ਸਭ ਤੋਂ ਖ਼ਤਰਨਾਕ ਹੁੰਦਾ ਹੈ। ਸੁਪਨਿਆਂ ਦੀ ਉੱਚੀ ਉਡਾਣ ਤੇ ਹੌਂਸਲੇ ਨਾਲ ਹਾਰ ਮਿਲਣ ਤੇ ਵੀ ਜਿੱਤਣ ਲਈ ਤੁਰਦੇ ਰਹਿਣਾ ਤੇ ਸੰਘਰਸ਼ ਜਾਰੀ ਰੱਖਣਾ ਜਿੱਤ ਦੇ ਰੂਪ ਵਿੱਚ ਖ਼ਤਮ ਹੁੰਦਾ ਹੈ। ਮੈਂ ਉਸ ਨੂੰ ਦੋ ਖ਼ਰਾਬ ਹੋਏ ਸਾਲਾਂ ਦਾ ਫ਼ਿਕਰ ਛੱਡ ਕੇ ਜ਼ਿੰਦਗੀ 'ਚ ਪੈਰਾਂ ਸਿਰ ਖੜਾ ਹੋਣ ਤੇ ਆਪਣਾ ਸੁਪਨਾ ਸਾਕਾਰ ਕਰਨ ਲਈ ਪ੍ਰੇਰਿਆ। ਉਸ ਦੀ ਮਾਨਸਿਕ ਹਾਲਤ ਨੂੰ ਸਮਝਦਿਆਂ ਸੰਮੋਹਨ ਰਾਹੀਂ ਉਸ ਨੂੰ ਉਸਾਰੂ ਸੁਝਾਅ ਦਿੱਤੇ। ਜਦ ਉਹ ਸੰਮੋਹਨ ਨੀਂਦ 'ਚੋਂ ਉੱਠਿਆ ਤਾਂ ਉਸ ਦੇ ਚਿਹਰੇ ਤੇ ਨਿਰਾਸ਼ਾ ਦੀ ਬਜਾਏ ਸੰਤੁਸ਼ਟੀ ਦੀ ਝਲਕ ਸੀ। ਮੈਂ ਉਸ ਦੇ ਮਾਪਿਆਂ ਨੂੰ ਵੀ ਉਸ ਦੀ ਇੱਛਾ ਦੀ ਕਦਰ ਕਰਨ ਲਈ ਆਖਿਆ। ਆਪਣੇ ਬੇਟੇ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਮਾਪੇ ਤੁਰੰਤ ਸਹਿਮਤ ਹੋ ਗਏ। ਇਹੋ ਹੀ ਸੀ ਡਾਕਟਰ ਦੀ 'ਕਸਰ'... ਜਿਹੜੀ ਜ਼ਿੰਦਗੀ 'ਚ ਸਹੀ ਪਹੁੰਚ ਨਾ ਅਪਨਾਉਣ ਦਾ ਸਿੱਟਾ ਸੀ। ਅੱਜ ਕੱਲ ਉਹ ਨੌਜਵਾਨ ਅਵੱਲ ਦਰਜੇ 'ਚ ਆਰਟਸ ਨਾਲ ਬੀ.ਏ. ਕਰਕੇ ਆਪਣੀ ਇੱਛਾ ਦੀ ਪੂਰਤੀ ਲਈ ਸਿਵਲ ਪ੍ਰੀਖਿਆ ਦੀ ਤਿਆਰੀ ਵਿੱਚ ਜੀਅ-ਜਾਨ ਨਾਲ ਜੁਟਿਆ ਹੋਇਆ ਹੈ। ਉਨ੍ਹਾਂ ਦੇ ਘਰੋਂ ਅਕਸਰ ਹੀ ਆਉਂਦਾ ਫੋਨ ਬੇਟੇ ਦੇ ਠੀਕ ਹੋਣ ਤੇ ਘਰ ਦੀਆਂ ਖੁਸ਼ੀਆਂ ਪਰਤ ਆਉਣ ਤੇ ਸੰਤੁਸ਼ਟ ਜੀਵਨ ਦਾ ਸੁਨੇਹਾ ਦਿੰਦਾ ਹੈ।

ਤੇਜ਼ੀ ਨਾਲ ਬਦਲ ਰਹੇ ਸਮੇਂ 'ਚ ਮਾਪਿਆਂ ਨੂੰ ਆਪਣੇ ਬੱਚਿਆਂ ਦੀਆਂ ਇੱਛਾਵਾਂ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ, ਨਹੀਂ ਤਾਂ ਉਹ ਮਾਨਸਿਕ ਰੋਗਾਂ ਦਾ ਸ਼ਿਕਾਰ ਹੋ ਕੇ ਜ਼ਿੰਦਗੀ ਤੋਂ ਵੀ ਹੱਥ ਧੋ ਬੈਠਣਗੇ। ਸਮਾਜ ਦੀਆਂ ਕਦਰਾਂ ਕੀਮਤਾਂ 'ਚ ਮਨੁੱਖ ਨੇ ਆਪਣੇ ਆਸੇ-ਪਾਸੇ ਅਜਿਹਾ ਜਾਲ ਬੁਣ ਲਿਆ ਹੈ ਕਿ ਉਹ ਆਪਣੇ ਆਪ ਨੂੰ ਵੱਡਾ ਸਾਬਤ ਕਰਨ ਲਈ ਅਜਿਹੇ ਸੁਪਨੇ ਲੈਂਦਾ ਹੈ, ਜਿਹੜੇ ਬੱਚਿਆਂ ਦੀ ਇੱਛਾ ਅਨੁਸਾਰ ਨਹੀਂ ਹੁੰਦੇ। ਇਸ ਭਾਵਨਾ ਨੂੰ ਤਿਆਗਣਾ ਸਮੇਂ ਦੀ ਲੋੜ ਹੈ। ਉਂਜ ਜ਼ਿੰਦਗੀ 'ਚ ਹਰ ਮਸਲੇ ਪ੍ਰਤੀ ਅਪਣਾਈ ਤਰਕਸ਼ੀਲ ਪਹੁੰਚ ਹਮੇਸ਼ਾ ਚੰਗੇ ਨਤੀਜੇ ਦਿੰਦੀ ਹੈ।

**ਮੁਖੀ, ਮਾਨਸਿਕ ਸਿਹਤ ਚੇਤਨਾ ਕੇਂਦਰ,**

**98143-37522**

## ਹਾਇਕੂ

ਅੱਸੂ ਵਿੱਚ ਜਗਰਾਤਾ ਕੀਤਾ
ਆਈ ਮੰਗਤੀ ਦੇ
ਮਾਰਿਆ ਥੱਪੜ

ਮਾਂ-ਬਾਪ ਦੇ ਮਾਰੇ ਠੁੱਡੇ
ਗੁਰਦੁਆਰੇ ਜਾ ਕੇ
ਝਾੜੇ ਜੁੱਤੀਆਂ

ਚੇਤਨ ਲਹਿਰਾ
98140-04211

# ਤਪਦੇ ਲੋਹੇ ਦੇ ਰਾਡ ਨੂੰ ਹੱਥ ਵਿੱਚ ਫੜ੍ਹਨਾ

ਲੋੜੀਂਦੀ ਸਮਗਰੀ : ਲੋਹੇ ਦਾ ਇੱਕ ਲੰਬਾ ਰਾਡ, ਸਟੋਵ ਅਤੇ ਪੈਟਰੋਲੀਅਮ ਜੈਲੀ

ਤਿਆਰੀ: 1. ਸਟੋਵ ਬਾਲੋ, ਰਾਡ ਦਾ ਇੱਕ ਹਿੱਸਾ ਉਦੋਂ ਤੱਕ ਗਰਮ ਕਰੋ ਜਦ ਤੱਕ ਉਹ ਤਪ ਕੇ ਲਾਲ ਨਾ ਹੋ ਜਾਵੇ।

2. ਆਪਣੇ ਹੱਥ ਤੇ ਚੰਗੀ ਤਰ੍ਹਾਂ ਖੁੱਲੀ ਜਿਹੀ ਪੈਟਰੋਲੀਅਮ ਜੈਲੀ ਲਗਾਓ ਅਤੇ ਇਸਨੂੰ ਇਸ ਤਰ੍ਹਾਂ ਰਗੜ ਲਵੋ ਕਿ ਦਰਸ਼ਕਾਂ ਨੂੰ ਲੱਗੀ ਵਿਖਾਈ ਨਾ ਦੇਵੇ।

ਪੇਸ਼ਕਾਰੀ : 1. ਰਾਡ ਨੂੰ ਬਹੁਤ ਧਿਆਨ ਨਾਲ ਉਸ ਹਿੱਸੇ ਤੋਂ ਚੁੱਕੋ ਜੋ ਸਟੋਵ ਤੋਂ ਸਭ ਤੋਂ ਜਿਆਦਾ ਦੂਰ ਸੀ। ਇਹ ਹਿੱਸਾ ਜਿਆਦਾ ਗਰਮ ਨਹੀਂ ਹੋਵੇਗਾ।

2. ਤਪਦੇ ਲੋਹੇ ਦਾ ਰਾਡ ਅਤੇ ਤੁਹਾਡਾ ਹੱਥ ਸਭ ਨੂੰ ਦਿਖਾਓ।

3. ਆਪਣਾ ਜੈਲੀ ਦੇ ਲੇਪ ਵਾਲਾ ਹੱਥ ਹਲਕਾ ਜਿਹਾ ਗਰਮ ਰਾਡ ਨੂੰ ਛੂੰਹਾਓ।

4. ਤੁਹਾਡੇ ਹੱਥ ਵਿੱਚੋਂ ਫੁੰਕਾਰਣ ਵਰਗੀ ਆਵਾਜ਼ ਨਾਲ ਭਾਫ਼ ਉੱਪਰ ਉੱਠੇਗੀ।

ਵਿਆਖਿਆ : ਪੈਟਰੋਲਅਮ ਜੈਲੀ ਦੇ ਪ੍ਰਭਾਵ ਕਰਕੇ, ਤੁਸੀਂ ਗਰਮ ਮਹਿਸੂਸ ਨਹੀਂ ਕਰੋਗੇ। ਭਾਫ ਅਤੇ ਫੁੰਕਾਰੇ ਵਰਗੀ ਆਵਾਜ਼ ਪੈਦਾ ਹੋਵੇਗੀ ਜਦੋਂ ਜੈਲੀ ਦਾ ਤਾਪ ਪ੍ਰਾਪਤ ਕਰਨ ਤੇ ਵਾਸ਼ਪੀਕਰਨ ਹੋਵੇਗਾ।

ਸਾਵਧਾਨੀਆਂ : 1. ਗਰਮ ਰਾਡ ਨੂੰ ਆਪਣੇ ਹੱਥ ਵਿੱਚ ਘੁੱਟਕੇ ਨਾ ਫੜੋ। ਤੁਹਾਡਾ ਹੱਥ ਸਿਰਫ ਰਾਡ ਨੂੰ ਹਲਕਾ ਜਿਹਾ ਛੂੰਹਣਾ ਚਾਹੀਦਾ ਹੈ।

2. ਪ੍ਰਯੋਗ ਘੱਟ ਤੋਂ ਘੱਟ ਸਮੇਂ ਦਾ ਰੱਖੋ।

3. ਪ੍ਰਯੋਗ ਕਿਸੇ ਮਾਹਿਰ ਦੀ ਨਿਗਰਾਨੀ ਹੇਠ ਹੀ ਕਰੋ।




## ਸੂਚਨਾ

ਇੰਟਰਨੈੱਟ ਤੇ ਚੱਲ ਰਹੀਆਂ ਸੋਸ਼ਲ ਸਾਈਟਸ ਜਿਵੇਂ ਫੇਸਬੁੱਕ, ਟਵੀਟਰ ਆਦਿ ਤੇ ਤਰਕਸ਼ੀਲ ਨਾਂ ਨਾਲ ਕਈ ਗਰੁੱਪ/ਪੇਜਿਜ਼ ਹਨ। ਇਨ੍ਹਾਂ ਵਿੱਚੋਂ ਕੋਈ ਵੀ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਨਹੀਂ ਚਲਾਇਆ ਜਾ ਰਿਹਾ। ਇਨਾਂ ਸਾਈਟਸ ਤੇ ਪਾਈ ਗਈ ਸਮੱਗਰੀ ਤੇ ਚੱਲ ਰਹੀ ਵਿਚਾਰ ਚਰਚਾ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਜਿੰਮੇਵਾਰ ਨਹੀਂ। ਤਰਕਸ਼ੀਲ ਸੁਸਾਇਟੀ ਦੀ ਇੰਟਰਨੈੱਟ ਤੇ ਇਕ ਹੀ ਅਧਿਕਾਰਤ ਵੈਬਸਾਈਟ ਹੈ – www.tarksheel.org

# ਡਾ. ਹਰਸ਼ਿੰਦਰ ਕੌਰ ਦੇ ਨਾਂ ਇੱਕ ਖੁੱਲ੍ਹਾ ਖ਼ਤ

ਸਤਿਕਾਰਯੋਗ ਡਾ. ਹਰਸ਼ਿੰਦਰ ਕੌਰ ਜੀ,

ਕੈਨੇਡਾ 'ਚ ਛਪਦੇ ਪੰਜਾਬੀ ਅਖ਼ਬਾਰ 'ਸੱਚ ਦੀ ਆਵਾਜ਼' (16 ਅਗਸਤ 2013) ਵਿੱਚ ਆਪ ਜੀ ਦਾ ਲਿਖਿਆ ਲੇਖ 'ਇਹ ਵੀ ਖ਼ੂਬ ਰਹੀ' ਪੜ੍ਹਿਆ। ਲੇਖ ਦੇ ਆਰੰਭ ਵਿੱਚ ਹੀ ਤੁਹਾਡਾ ਇਹ ਲਿਖਣਾ, 'ਇਹ ਗੱਲ ਮੇਰੇ ਵਿਆਹ ਤੋਂ ਪਹਿਲਾਂ ਦੀ ਹੈ, ਪਰ ਹੈ ਬੜੀ ਹੈਰਾਨੀਜਨਕ। ਇਹ ਕਿਉਂਕਿ ਹਕੀਕਤ ਵਿੱਚ ਵਾਪਰ ਚੁੱਕੀ ਹੈ, ਇਸ ਲਈ ਇਸ ਨੂੰ ਨਕਾਰ ਦੇਣ ਦਾ ਸਵਾਲ ਹੀ ਨਹੀਂ ਉੱਠਦਾ। ਮੈਂ ਕੋਈ ਵਹਿਮ ਨਹੀਂ ਫੈਲਾਉਣਾ ਚਾਹੁੰਦੀ।' ਤੁਹਾਡਾ ਇਸ ਕਹਾਣੀ ਤੇ ਪੂਰਾ ਯਕੀਨ ਦਰਸਾਉਂਦਾ ਹੈ, ਰਹੀ ਗੱਲ ਵਹਿਮ ਭਰਮ ਫੈਲਾਉਣ ਦੀ, ਇਹ ਗੱਲ ਇੱਕ ਆਮ ਵਿਅਕਤੀ ਵੀ ਸਮਝ ਸਕਦਾ ਹੈ ਕਿ ਅਸਲ ਵਿੱਚ ਤੁਹਾਡੇ ਵੱਲੋਂ ਉਪਰੋਕਤ ਸ਼ਬਦ ਵਰਤ ਕੇ ਲੋਕਾਂ ਨੂੰ ਇਸ ਵਿਚ ਯਕੀਨ ਕਰਵਾਉਣ ਦਾ ਹੀ ਯਤਨ ਕੀਤਾ ਗਿਆ ਹੈ। ਤੁਹਾਡੇ ਵੱਲੋਂ ਇਹ ਲਿਖਣਾ,...'ਕਿ ਕੋਈ ਮੈਨੂੰ ਸਮਝਾਵੇ ਕਿ ਇਹ ਗੱਲ ਕਿਵੇਂ ਵਾਪਰੀ?' ਅਜਿਹਾ ਤੁਸੀਂ ਆਪਣੇ ਆਪ ਨੂੰ ਇਸ ਜ਼ਿੰਮੇਵਾਰੀ ਤੋਂ ਬਚਾਉਣ ਲਈ ਹੀ ਲਿਖਿਆ ਹੈ।

ਤੁਹਾਡੇ ਮੇਜਰ ਜੀਜਾ ਜੀ ਵੱਲੋਂ ਤੁਹਾਡੇ ਬਾਰੇ, ਤੁਹਾਡੇ ਪਰਿਵਾਰ ਤੇ ਬੱਚਿਆਂ ਦੀਆਂ ਜਨਮ ਤਾਰੀਖ਼ਾਂ ਬਾਰੇ ਕੀਤੀਆਂ ਭਵਿੱਖ ਬਾਣੀਆਂ ਤੇ ਤੁਹਾਡਾ ਯਕੀਨ ਸਾਫ਼ ਦਸਦਾ ਹੈ ਕਿ ਤੁਸੀਂ ਅਜਿਹੀਆਂ ਗੱਲਾਂ ਵਿੱਚ ਡੂੰਘੀ ਦਿਲਚਸਪੀ ਰਖਦੇ ਹੋ ਤੇ ਤੁਹਾਡਾ ਪੂਰਾ ਯਕੀਨ ਇਨ੍ਹਾਂ ਗੱਲਾਂ ਵਿੱਚ ਹੈ। ਤੁਹਾਡੀ ਲਿਖਤ ਇਹ ਸਾਬਤ ਕਰਦੀ ਹੈ ਕਿ ਤੁਸੀਂ ਇਸ ਗੱਲ ਵਿੱਚ ਵੀ ਵਿਸ਼ਵਾਸ਼ ਰਖਦੇ ਹੋ ਕਿ ਇਨਸਾਨ ਦੀ ਜ਼ਿੰਦਗੀ ਵਿੱਚ ਵਾਪਰਣ ਵਾਲਾ ਸਭ ਕੁਝ ਪਹਿਲਾਂ ਹੀ ਨਿਸ਼ਚਿਤ ਭਾਵ ਲਿਖਿਆ ਹੁੰਦਾ ਹੈ। ਜੇਕਰ ਇਨਸਾਨ ਦੀ ਮੌਤ ਪਹਿਲਾਂ ਹੀ ਲਿਖੀ ਹੋਈ ਹੈ ਜਿਵੇਂ ਤੁਸੀਂ ਆਪਣੇ ਲੇਖ 'ਚ ਜ਼ਿਕਰ ਕੀਤਾ ਹੈ ਕਿ ਇੱਕ ਲੜਕੇ ਦੀ ਬਾਪ ਦੀ ਮੌਤ ਤੇ ਲੜਕੇ ਵੱਲੋਂ 8 ਮਹੀਨੇ ਬਾਅਦ ਖੁਦਕਸ਼ੀ ਕਰ ਲੈਣਾ, ਖੁਦ 'ਪੰਡਤ ਜੀ' ਦਾ ਫੌਜ ਵਿਚ ਨੌਕਰੀ ਕਰਨ ਤੇ ਤੁਹਾਡੇ ਵਿਆਹ ਵਾਲਾ ਸ਼ਹਿਰ ਤੇ ਨਾਂ ਪਹਿਲਾਂ ਹੀ ਨਿਸ਼ਚਿਤ ਸੀ... ਤੁਹਾਡੇ ਵਿਆਹ ਦੀ ਤਾਰੀਖ਼, ਤੁਹਾਡੇ ਬੱਚਿਆਂ ਦਾ ਜਨਮ ਸਮਾਂ ਜੋ ਤੁਹਾਡੇ ਜੀਜਾ ਜੀ ਮੇਜਰ ਸਾਹਿਬ ਤੇ ਪੰਡਤ ਜੀ ਨੂੰ ਹੀ ਪਤਾ ਸੀ। ਫਿਰ ਜੇਕਰ ਮੌਤ ਲਿਖੀ ਹੋਈ ਹੁੰਦੀ ਹੈ ਤੇ ਲਿਖੇ ਅਨੁਸਾਰ ਹੀ ਆਉਣੀ ਹੁੰਦੀ ਹੈ ਤਾਂ ਫਿਰ ਹਸਪਤਾਲਾਂ ਤੇ ਡਾਕਟਰਾਂ ਦੀ ਕੀ ਲੋੜ ਸੀ। ਜੇਕਰ ਜਨਮ ਸਮਾਂ ਪਹਿਲਾਂ ਨਿਸ਼ਚਿਤ ਹੁੰਦਾ ਹੈ ਤਾਂ ਫਿਰ ਹਸਪਤਾਲਾਂ ਵਿੱਚ ਸਮੇਂ ਤੋਂ ਪਹਿਲਾਂ ਜਨਮੇ ਜਾਂ ਬਿਮਾਰ ਬੱਚਿਆਂ ਲਈ ਇਲਾਜ ਦੇ ਪ੍ਰਬੰਧ ਕਿਉਂ ਕੀਤੇ ਗਏ ਹਨ? ਫਿਰ ਤਾਂ ਤੁਹਾਨੂੰ ਵੀ ਆਪਣੇ ਡਾਕਟਰੀ ਪੇਸ਼ੇ ਤੋਂ ਅਸਤੀਫਾ ਦੇ ਕੇ ਕੋਈ ਹੋਰ ਕੰਮ ਕਰ ਲੈਣਾ ਚਾਹੀਦਾ ਹੈ। ਸਾਡਾ ਇੱਥੇ ਆਪ ਜੀ ਨੂੰ ਇਹ ਦੱਸਣਾ ਕੁਥਾਂ ਨਹੀਂ ਹੋਵੇਗਾ ਕਿ ਤੁਸੀਂ ਫਿਜਿਕਸ ਦਾ ਵਿਸ਼ਾ ਜਰੂਰ ਪੜ੍ਹਿਆ ਹੋਵੇਗਾ ਜਿਸਦਾ ਨਿਯਮ ਇਹ ਦਸਦਾ ਹੈ ਕਿ ਕੋਈ ਵੀ ਚੀਜ਼ ਬਲ ਤੋਂ ਬਿਨ੍ਹਾਂ ਆਪਣੀ ਥਾਂ ਤੋਂ ਨਹੀਂ ਹਿੱਲ ਸਕਦੀ। ਫਿਰ ਕੌਲੀ ਤੇ ਉਂਗਲਾਂ ਰੱਖਣ ਦੀ ਕੀ ਲੋੜ ਸੀ? ਜਦੋਂ ਕਲਪਿਤ 'ਰੂਹ' ਹਾਜ਼ਰ ਹੀ ਹੋ ਗਈ ਸੀ ਤਾਂ ਉਹ ਖੁਦ ਕੌਲੀ ਨੂੰ ਕਿਸੇ ਅੱਖਰ ਜਾਂ ਨੰਬਰ ਤੱਕ ਲੈ ਕੇ ਨਹੀਂ ਸੀ ਜਾ ਸਕਦੀ? ਉਮੀਦ ਕਰਦੇ ਹਾਂ ਕਿ ਸ਼ਾਇਦ ਤੁਹਾਨੂੰ ਸੱਚਾਈ ਸਮਝ ਆ ਗਈ ਹੋਵੇ।

ਬਹੁਗਿਣਤੀ ਲੋਕਾਂ ਦੀ ਦਿਲਚਸਪੀ ਹਮੇਸ਼ਾ ਆਪਣਾ ਭਵਿੱਖ ਜਾਨਣ 'ਚ ਹੁੰਦੀ ਹੈ। ਇਸੇ ਗੱਲ 'ਚੋਂ ਹੀ ਭਵਿੱਖ ਜਾਨਣ ਦੀਆਂ ਘਟਨਾਵਾਂ ਉਪਜਦੀਆਂ ਹਨ ਜਿਨ੍ਹਾਂ ਦਾ ਸ਼ਿਕਾਰ ਕਮਜ਼ੋਰ ਮਾਨਸਿਕਤਾ ਵਾਲੇ ਲੋਕ ਹੀ ਬਣਦੇ ਹਨ। ਅਸੀਂ **ਤਰਕਸ਼ੀਲ ਸਭਿਆਚਾਰਕ ਸੁਸਾਇਟੀ ਆਫ਼ ਕੈਨੇਡਾ (ਰਜਿ.)** ਵੱਲੋਂ ਆਪ ਜੀ ਨੂੰ ਸਨਿਮਰ ਬੇਨਤੀ ਕਰਦੇ ਹਾਂ ਕਿ ਉਹ 'ਪੰਡਤ' ਡਾਕਟਰ ਸਾਹਿਬ ਜਿਹੜੇ ਅੱਜ ਵੀ ਫੌਜ ਵਿੱਚ ਉੱਚ ਅਹੁਦੇ ਤੇ ਤਾਇਨਾਤ ਹਨ, ਜੋ 'ਰੂਹ' ਨੂੰ ਅੱਜ ਵੀ ਮੰਗਵਾ ਸਕਦੇ ਹਨ, ਹੁਣ ਤਾਂ ਉਨ੍ਹਾਂ ਦਾ ਇਸ ਖੇਤਰ ਵਿਚਲਾ ਤਜਰਬਾ ਹੋਰ ਵੀ 'ਵਿਸ਼ਾਲ' ਹੋ ਗਿਆ ਹੋਵੇਗਾ। ਤੁਹਾਡੇ ਚੰਡੀਗੜ੍ਹ ਰਹਿੰਦੇ ਮੇਜਰ ਜੀਜਾ ਜੀ ਵੀ ਆਪਣੇ ਨੰਬਰਾਂ ਦੀ ਖੇਡ ਵਿਖਾ ਸਕਦੇ ਹਨ। ਤੁਸੀਂ ਇਨ੍ਹਾਂ ਸੱਜਣਾਂ ਨੂੰ ਇਹ ਕਹੋ ਕਿ ਕਿਉਂ ਨਾ ਇਹ ਖੇਡ ਦੁਬਾਰਾ ਖੇਡੀ ਜਾਵੇ? ਇਹ ਸਭ ਕੁਝ ਸਾਡੀ ਸੁਸਾਇਟੀ ਦੇ ਮੈਂਬਰਾਂ ਦੀ ਹਾਜ਼ਰੀ ਵਿੱਚ ਕੀਤਾ ਜਾਵੇ। ਜੇਕਰ ਇਹ ਸੱਜਣ ਕੈਨੇਡਾ ਆਉਣਾ ਚਾਹੁੰਦੇ ਹਨ ਤਾਂ ਇਨ੍ਹਾਂ ਦਾ ਖ਼ਰਚਾ ਵੀ ਸੁਸਾਇਟੀ ਵੱਲੋਂ ਕਰਨ ਨੂੰ ਤਿਆਰ ਹਾਂ। ਜੇਕਰ ਉਹ ਤੁਹਾਡੀ ਲਿਖਤ ਅਨੁਸਾਰ 'ਰੂਹਾਂ' ਨੂੰ ਬੁਲਾਉਣ ਤੇ ਭਵਿੱਖ ਦੱਸਣ ਦਾ 'ਕਾਰਨਾਮਾ' ਸਾਡੀ ਸੁਸਾਇਟੀ ਦੇ ਮੈਂਬਰਾਂ ਸਾਹਮਣੇ ਕਰਨ ਵਿੱਚ ਸਫ਼ਲ ਹੁੰਦੇ ਹਨ ਤਾਂ ਸੁਸਾਇਟੀ ਵੱਲੋਂ ਰੱਖੇ ਇੱਕ ਲੱਖ ਕੈਨੇਡੀਅਨ ਡਾਲਰ ਦਾ ਇਨਾਮ ਵੀ ਪ੍ਰਾਪਤ ਕਰਨ ਦੇ ਹੱਕਦਾਰ ਹੋਣਗੇ। ਇਹ ਗੱਲ ਯਕੀਨੀ ਬਣਾਉਣ ਲਈ ਕਿ ਇਹ ਸੱਜਣ ਮਿਥੇ ਸਮੇਂ ਤੇ ਪਹੁੰਚਣਗੇ ਵੀ ਜਾਂ ਨਹੀਂ, ਹਰ ਸੱਜਣ ਨੂੰ ਸੁਸਾਇਟੀ ਕੋਲ ਇੱਕ-ਇੱਕ ਹਜ਼ਾਰ ਕੈਨੇਡੀਅਨ ਡਾਲਰ ਬਤੌਰ ਸਕਿਉਰਟੀ ਜਮ੍ਹਾਂ ਕਰਵਾਉਣੇ ਹੋਣਗੇ ਜੋ ਜਿੱਤ ਜਾਣ ਦੀ ਸੂਰਤ ਵਿਚ ਵਾਪਸ ਕਰ ਦਿੱਤੇ ਜਾਣਗੇ। ਦਿੱਤੇ ਸਮੇਂ ਤੇ ਸਥਾਨ ਤੇ ਨਾ ਪਹੁੰਚਣ ਜਾਂ ਆਪਣੇ ਕੀਤੇ ਦਾਅਵੇ ਵਿਚ ਅਸਫ਼ਲ ਹੋ ਜਾਣ ਦੀ ਹਾਲਤ ਵਿੱਚ ਇਹ ਰਕਮ ਸੁਸਾਇਟੀ ਕੋਲ ਜਬਤ ਹੋ ਜਾਵੇਗੀ। ਆਸ ਕਰਦੇ ਹਾਂ ਕਿ ਸਾਡੇ ਵੱਲੋਂ ਭੇਜੇ ਜਾ ਰਹੇ ਤਰਕ ਭਰਪੂਰ ਸੁਨੇਹੇ ਦਾ ਜਵਾਬ ਬਹੁਤ ਜਲਦ ਦੇਵੋਗੇ ਤੇ ਆਪ ਜੀ ਦੀ ਲਿਖਤ 'ਇਹ ਵੀ ਖ਼ੂਬ ਰਹੀ' ਵਿਚਲੇ ਦਾਅਵੇਦਾਰ ਸਾਡੀ ਚੁਣੌਤੀ ਜਰੂਰ ਸਵੀਕਾਰ ਕਰਨਗੇ।

ਭਰਪੂਰ ਹੁੰਗਾਰੇ ਦੀ ਆਸ ਨਾਲ

ਅਵਤਾਰ ਗਿੱਲ ਪ੍ਰਧਾਨ

(ਸੰਪਰਕ 604-728-7011) ਗੁਰਮੇਲ ਗਿੱਲ ਸਕੱਤਰ

(ਸੰਪਰਕ 778-708-5785)

# ਕਿਹੜੇ ਦਿਨ....ਕੀ...?

2 ਜਨਵਰੀ: ਲੇਖਕ ਅਤੇ ਰੰਗਕਰਮੀ ਸਫ਼ਦਰ ਹਾਸ਼ਮੀ ਦਾ ਫਿਰਕਾਪ੍ਰਸਤਾਂ ਵੱਲੋਂ ਕਤਲ (1989)

21 ਫਰਵਰੀ : ਕੌਮਾਂਤਰੀ ਮਾਤ ਭਾਸ਼ਾ ਦਿਵਸ

26 ਜਨਵਰੀ: ਰਾਡਾਰ ਦੀ ਖੋਜ਼ ਦਾ ਪ੍ਰਦਰਸ਼ਨ (1935)

27 ਫਰਵਰੀ: ਕ੍ਰਾਂਤੀਕਾਰੀ ਚੰਦਰ ਸ਼ੇਖਰ ਆਜ਼ਾਦ ਦੀ ਅਲਾਹਾਬਾਦ ਵਿਖੇ ਪੁਲੀਸ ਮੁਕਾਬਲੇ ਵਿੱਚ ਸ਼ਹਾਦਤ (1931)

28 ਫਰਵਰੀ : ਵਿਗਿਆਨ ਦਿਵਸ (ਵਿਗਿਆਨੀ ਸੀ.ਵੀ. ਰਮਨ ਨੂੰ ਰਮਨ ਪ੍ਰਭਾਵ ਦੀ ਖੋਜ ਤੇ ਨੋਬਲ ਪ੍ਰਾਈਜ਼)

## ਮਰਨ ਉਪਰੰਤ ਸਰੀਰ ਖੋਜ਼ ਕਾਰਜਾਂ ਲਈ

**ਪ੍ਰਦਾਨ :** ਉੱਘੇ ਸਮਾਜਕ ਆਗੂ ਜਸਕਰਨ ਸਿੰਘ ਦੀ ਧਰਮ ਪਤਨੀ ਅਤੇ ਉੱਘੇ ਵਕੀਲ ਸਨੇਹਪਾਲ ਸਿੰਘ ਦੇ 70 ਸਾਲਾ ਮਾਤਾ ਅਮਰਜੀਤ ਕੌਰ ਰਿਟਾਇਰਡ ਅਧਿਆਪਕ ਦੀਆਂ ਅੱਖਾਂ ਅਤੇ ਸਰੀਰ ਨੂੰ ਉਹਨਾਂ ਦੀ ਵਸੀਅਤ ਮੁਤਾਬਕ ਮੈਡੀਕਲ ਖੋਜਾਂ ਵਾਸਤੇ ਪ੍ਰਦਾਨ ਕੀਤਾ ਗਿਆ। ਇਸ ਕਾਰਜ ਵਾਸਤੇ ਨੇਤਰ ਪ੍ਰਦਾਨ ਲਈ ਡਾ. ਰਮੇਸ਼ ਦੀ ਟੀਮ ਪੁਨਰਜੋਤ ਕੇਂਦਰ ਲੁਧਿਆਣਾ ਵੱਲੋਂ ਮਾਤਾ ਜੀ ਦੀਆਂ ਅੱਖਾਂ ਲਈਆਂ ਗਈਆਂ। ਮ੍ਰਿਤਕ ਦੇਹ ਸੀ.ਐਮ.ਸੀ. ਲੁਧਿਆਣਾ ਨੂੰ ਪ੍ਰਦਾਨ ਕੀਤੀ ਗਈ। ਮਾਤਾ ਜੀ ਦੇ ਮ੍ਰਿਤਕ ਸ਼ਰੀਰ ਨੂੰ ਅਦਾਰਾ ਖਿਦਮਤੇ ਖਲਕ ਦੀ ਅੰਬੂਲੈਂਸ ਵਿੱਚ ਜੁਝਾਰ ਨਗਰ ਤੋਂ ਰਿਸ਼ਤੇਦਾਰਾਂ ਅਤੇ ਸਥਾਨਕ ਅਫਸੋਸ ਕਰਨ ਆਏ ਸਾਥੀਆਂ ਸਮੇਤ ਕਾਫਲੇ ਦੇ ਰੂਪ ਗਰੇਵਾਲ ਚੌਂਕ ਵਿੱਚ ਲਿਜਾਇਆ ਗਿਆ, ਜਿੱਥੋਂ ਇਸ ਨੂੰ ਸਾਰੇ ਪਰਿਵਾਰ ਵੱਲੋਂ ਵਿਦਾਇਗੀ ਦਿੱਤੀ ਗਈ। ਇਕਾਈ ਮਲੇਰਕੋਟਲਾ ਦੇ ਆਗੂ ਡਾ. ਅਬਦੁਲ ਮਜੀਦ ਅਜਾਦ ਨੇ ਸੰਬੋਧਨ ਕਰਦੇ ਹੋਏ ਸ਼ਰੀਰ, ਅੰਗ ਪ੍ਰਦਾਨ ਕਰਨ ਦੀ ਮਹੱਤਤਾ ਦੱਸੀ। ਇਸ ਸਮਾਜਕ ਕਾਰਜ ਨੂੰ ਸਿਰੇ ਚੜ੍ਹਾਉਣ ਵਿੱਚ ਮਾਸਟਰ ਹਰੀ ਸਿੰਘ, ਤਰਕਸ਼ੀਲ ਆਗੂਆਂ ਡਾ. ਅਬਦੁਲ ਮਜੀਦ, ਮਾਸਟਰ ਮੇਜਰ ਸਿੰਘ, ਮੋਹਨ ਬਡਲਾ, ਡਾ. ਪਵਿੱਤਰ ਅਮਰਗੜ੍ਹ, ਪਰਮੇਸ਼ਰ ਚਾਹਲ ਨੇ ਵਿਸ਼ੇਸ਼ ਯੋਗਦਾਨ ਪਾਇਆ।

**ਡਾ. ਮਜੀਦ ਅਜਾਦ, ਇਕਾਈ ਮਲੇਰਕੋਟਲਾ**

ਇੰਞ ਪੜ੍ਹੋ ਬੱਚਿਓ, ਪੁਸਤਕਾਂ

# ਤੁਹਾਡੀ ਰਾਸ਼ੀ ਕੀ ਕਹਿੰਦੀ ਹੈ?

ਅਮਰਜੀਤ ਕੌਰ ਭੁੱਲਰ

'ਤੁਹਾਡੀ ਰਾਸ਼ੀ ਕੀ ਕਹਿੰਦੀ ਹੈ' ਵਾਰਤਕ ਲਿਖਤ ਜੋ ਕਿ ਪਾਸ਼ ਦੀ ਲਿਖੀ ਹੋਈ ਹੈ। ਮੈਨੂੰ ਇਹ ਲਿਖਤ ਬਹੁਤ ਚੰਗੀ ਲੱਗੀ ਹੈ। ਇਹ ਪੁਸਤਕ ਸਾਨੂੰ ਬਹੁਤ ਸਾਰੇ ਅੰਧ-ਵਿਸ਼ਵਾਸਾਂ ਵਿੱਚੋਂ ਬਾਹਰ ਕੱਢਦੀ ਹੈ। ਇਸ ਪੁਸਤਕ ਨੂੰ ਪੜ੍ਹਨ ਤੋਂ ਬਾਅਦ ਮੇਰੀ ਸੋਚ ਵਿੱਚ ਬਦਲਾਵ ਆਇਆ ਹੈ।

ਇਸ ਲਿਖਤ ਵਿੱਚ ਪਹਿਲਾ ਲੇਖ 'ਅੰਧ ਵਿਸ਼ਵਾਸ਼ ਤੇ ਅਸੀਂ ਲੋਕ' ਵੱਖ-ਵੱਖ ਪ੍ਰਚਲਿਤ ਅੰਧ-ਵਿਸ਼ਵਾਸਾਂ ਬਾਰੇ ਪਾਸ਼ ਦੇ ਡੂੰਘੇ ਵਿਸ਼ਲੇਸ਼ਣ ਨੂੰ ਦਰਸਾਉਂਦਾ ਹੈ। ਇਸ ਵਿੱਚ ਕੁਝ ਵਹਿਮਾਂ ਬਾਰੇ ਦੱਸਿਆ ਹੈ ਜਿੰਨ੍ਹਾਂ ਕਰਕੇ ਅਸੀਂ ਬਹੁਤ ਸਾਰੇ ਕੰਮ ਵਿਗਾੜ ਲੈਂਦੇ ਹਾਂ। ਨਿੱਕੇ ਛਿੱਕ ਵੱਜਣ ਉੱਤੇ ਕਿਸੇ ਕੰਮ ਨੂੰ ਨਾ ਕਰਨਾ ਤੋਂ ਲੈ ਕੇ ਵੱਡੇ ਅੰਧ-ਵਿਸ਼ਵਾਸਾਂ ਪੀਰਾਂ ਫਕੀਰਾਂ ਦੀਆਂ ਕਬਰਾਂ ਅਤੇ ਸਖਤੀਆਂ ਥਾਵਾਂ ਤੋਂ ਸੁੱਖਣਾ ਸੁੱਖਣੀਆਂ ਵਰਗੇ ਅੰਧ-ਵਿਸ਼ਵਾਸਾਂ 'ਚੋਂ ਕੱਢਣ ਦੀ ਕੋਸ਼ਿਸ਼ ਕੀਤੀ ਹੈ।

ਦੂਸਰੀ ਲਿਖਤ 'ਤੁਹਾਡੀ ਰਾਸ਼ੀ ਕੀ ਕਹਿੰਦੀ ਹੈ' ਲੇਖ ਵਿੱਚ ਰਾਸ਼ੀ ਤੋਂ ਵਿਅਕਤੀ ਦੇ ਭੂਤ, ਭਵਿੱਖ ਬਾਰੇ ਦੱਸ ਸਕਣ ਦੇ ਢਕੌਂਜ ਦਾ ਵਿਰੋਧ ਕੀਤਾ ਹੈ। ਇਸ ਵਿੱਚ ਇਹ ਵਿਰੋਧ ਰਸਮੀ ਢੰਗ ਨਾਲ ਕੇਵਲ ਇਹ ਕਹਿ ਕੇ ਨਹੀਂ ਕੀਤਾ ਗਿਆ ਕਿ ਰਾਸ਼ੀਫਲ ਨੂੰ ਨਹੀਂ ਮੰਨਦਾ ਚਾਹੀਦਾ। ਇਸ ਵਿੱਚ ਇਹ ਦਰਸਾਇਆ ਗਿਆ ਹੈ ਕਿ ਜੋਤਿਸ਼ ਵਿੱਚ ਰਾਸ਼ੀ ਦੀ ਕਲਪਨਾ ਕਿਵੇਂ ਕੀਤੀ ਜਾਂਦੀ ਹੈ ਤੇ ਲੋਕਾਂ ਨੂੰ ਅੰਧ ਵਿਸ਼ਵਾਸ ਵਿੱਚ ਕਿਵੇਂ ਮਨਘੜਤ ਕਹਾਣੀਆਂ ਦੱਸ ਕੇ ਫਸਾਇਆ ਜਾਂਦਾ ਹੈ।

ਤੀਸਰੀ ਲਿਖਤ 'ਫਿਰਕਾਪ੍ਰਸਤੀ ਦੀਆਂ ਜੜ੍ਹਾਂ' ਲੇਖ ਵਿੱਚ ਪਾਸ਼ ਵੱਲੋਂ ਫਿਰਕਾਪ੍ਰਸਤੀ ਦੇ ਵੱਖ-ਵੱਖ ਪੱਖਾਂ ਜਿਵੇਂ ਆਰਥਿਕ, ਸਮਾਜਿਕ ਅਤੇ ਮਨੋਵਿਗਿਆਨਕ ਕਾਰਣਾਂ ਦਾ ਵਿਸ਼ਲੇਸ਼ਣ ਕੀਤਾ ਹੈ। ਆਪਣੇ ਇਲਾਕੇ ਦੀ ਇੱਕ ਘਟਨਾ ਦਾ ਜਿਕਰ ਕਰਦੇ ਹੋਏ ਦਰਸਾਇਆ ਹੈ ਕਿ ਕਿਸ ਤਰ੍ਹਾਂ ਸਾਧਾਰਨ ਮਸਲਿਆਂ ਨੂੰ ਕੁਝ ਲੋਕਾਂ ਵੱਲੋਂ ਫਿਰਕੂ ਰੰਗਤ ਦੇ ਦਿੱਤੀ ਜਾਂਦੀ ਹੈ।

ਚੌਥੀ ਲਿਖਤ ਵਿੱਚ ਸਮਾਧੀ ਦੀ ਅਵਸਥਾ ਵਿੱਚ ਵਿਅਕਤੀ ਨੂੰ ਕੋਈ ਦੈਵੀ ਦਰਸ਼ਨਾਂ ਦੇ ਜਾਂ ਅੰਦਰਲਾ ਦੁਆਰ ਖੁੱਲਣ ਵਰਗੇ ਅਨੁਭਵ ਹੋਣ ਦੇ ਭੁਲੇਖੇ ਕਿਉਂ ਪੈ ਜਾਂਦੇ ਹਨ। ਇਹ ਲੇਖ ਅਨੇਕਾਂ ਭਰਮਾਂ ਵਿੱਚੋਂ ਬਾਹਰ ਕੱਢਦੇ ਹਨ। ਸੱਚ ਦੇ ਦਰਸ਼ਨ ਕਰਵਾਉਂਦੇ ਹਨ।

ਕਲਾਸ ਬਾਰ੍ਹਵੀਂ, ਸੰਤ ਅਤਰ ਸਿੰਘ ਪਬਲਿਕ ਸਕੂਲ,
ਹਰਿਆਊ (ਸੰਗਰੂਰ), 98556-95905

# ? ਦਸ ਸਵਾਲ ?

ਨੌਂ ਜਾਂ ਨੌਂ ਤੋਂ ਵੱਧ ਅੰਕ ਲੈਣ ਵਾਲੇ ਬੱਚਿਆਂ ਦੇ ਨਾਂ ਹੇਠ ਛਾਪ ਰਹੇ ਹਾਂ। ਪਹਿਲੇ ਸੱਤ ਬੱਚਿਆਂ ਨੇ ਸਾਰੇ ਸੁਆਲਾਂ ਦੇ ਠੀਕ ਜੁਆਬ ਦਿੱਤੇ ਹਨ, ਇਨ੍ਹਾਂ 'ਚੋਂ ਇਨਾਮਯੋਗ ਪਹਿਲੇ ਚਾਰ ਬੱਚਿਆਂ ਨੂੰ ਕਿਤਾਬਾਂ ਦੇ ਰੂਪ ਵਿੱਚ ਢੁੱਕਵੇਂ ਇਨਾਮ ਭੇਜ ਦਿੱਤੇ ਜਾਣਗੇ :

1. ਅਰਸ਼ਦੀਪ ਵਰਮਾ, ਨੌਵੀਂ, ਸੇਕਰਡ ਹਾਰਟ ਕਾਨਵੈਂਟ ਸਕੂਲ, ਮਾਛੀਵਾੜਾ

2. ਤਨਵੀਰ ਕੌਰ, ਦਸਵੀਂ, ਸ.ਹਾ. ਸਕੂਲ, ਸਹਿਜੋ ਮਾਜਰਾ

3. ਗੁਰਪ੍ਰੀਤ ਕੌਰ, ਦਸਵੀਂ, ਸ.ਹਾ. ਸਕੂਲ, ਸਹਿਜੋ ਮਾਜਰਾ

4. ਮੁਸਕਾਨ, ਦਸਵੀਂ, ਸ.ਹਾ. ਸਕੂਲ, ਬੂੜੇਵਾਲ

5. ਸ਼ਾਲਿਨੀ ਸ਼ਰਮਾ, ਦਸਵੀਂ, ਸ.ਸ.ਸ.ਸ. ਉਲਾਣਾ

6. ਦਲਜੀਤ ਕੌਰ, ਦਸਵੀਂ., ਸ.ਸ.ਸ. ਸਕੂਲ, ਉਲਾਣਾ

7. ਕਾਜਲ ਰਾਣੀ, ਦਸਵੀਂ, ਸ.ਸ.ਸ. ਸਕੂਲ, ਉਲਾਣਾ

8. ਰੀਨਾ ਰਾਣੀ, ਗਿਆਰਵੀਂ, ਸ.ਸ.ਸ. ਸਕੂਲ, ਮੰਡਵੀ

9. ਸੁਮੀਤ ਕੁਮਾਰ, ਅੱਠਵੀਂ, ਸ.ਸ.ਸ. ਸਕੂਲ, ਮੰਡਵੀ

10. ਰਸ਼ਵਿੰਦਰ ਕੌਰ, ਅੱਠਵੀਂ, ਸ.ਸ.ਸ. ਸਕੂਲ, ਮੰਡਵੀ

11. ਨਿਸ਼ੂ ਰਾਣੀ, ਅੱਠਵੀਂ, ਸ.ਸ.ਸ. ਸਕੂਲ, ਮੰਡਵੀ

12. ਸੁਰਜੀਤ ਕੁਮਾਰ, ਨੌਂਵੀਂ, ਸ.ਸ.ਸ. ਸਕੂਲ, ਸਹੋੜਾਂ

13. ਰਾਹੁਲ, ਨੌਂਵੀਂ, ਸ.ਸ.ਸ. ਸਕੂਲ, ਸਹੌੜਾਂ

14. ਮਨਦੀਪ ਔਲਖ, ਗਿਆਰਵੀਂ, ਸ.ਸ.ਸ. ਸਕੂਲ, ਤਲਵੰਡੀ ਸਾਬੋ

15. ਸਿਮਰਨਜੀਤ ਕੌਰ, ਨੌਂਵੀਂ, ਸ.ਹਾਈ. ਸਕੂਲ, ਸਹਿਜੋ ਮਾਜਰਾ

16. ਜਸ਼ਨਪ੍ਰੀਤ ਕੌਰ, ਨੌਂਵੀਂ, ਸ.ਹਾਈ. ਸਕੂਲ, ਸਹਿਜੋ ਮਾਜਰਾ

ਇਸ ਤੋਂ ਬਿਨਾਂ ਜੈਸਮਿਨ ਸੇਂਟ ਮੈਰੀਜ਼ ਕਾਨਵੈਂਟ ਸਕੂਲ ਫਰੀਦਕੋਟ, ਨਿਊ ਪੈਰਾਡਾਈਜ ਪਬਲਿਕ ਸਕੂਲ ਜ਼ੀਰਾ, ਹਾਰਵੈਸਟ ਇੰਟਰਨੈਸ਼ਨਲ ਸਕੂਲ, ਜੱਸੋਵਾਲ, ਸ.ਸ.ਸ. ਸਕੂਲ ਮਟੌਰ, ਮੋਹਾਲੀ ਨੇ ਵੀ ਇਸ ਕਾਲਮ ਵਿੱਚ ਭਾਗ ਲਿਆ।

ਨੋਟ: ਇੱਕ ਵਾਰ ਇਨਾਮ ਹਾਸਲ ਕਰਨ ਵਾਲੇ ਬੱਚੇ ਨੂੰ ਦੁਬਾਰਾ ਵੱਧ ਅੰਕ ਲੈਣ ਤੇ ਇਨਾਮ ਨਹੀਂ ਦਿੱਤਾ ਜਾਵੇਗਾ, ਪਰ ਸਾਲ ਦੇ ਅਖੀਰ ਵਿੱਚ ਸਾਰੇ ਅੰਕਾਂ 'ਚੋਂ ਸਭ ਤੋਂ ਵੱਧ ਠੀਕ ਉੱਤਰ ਦੇਣ ਵਾਲੇ ਬੱਚੇ ਨੂੰ ਵਿਸ਼ੇਸ਼ ਇਨਾਮ ਦਿੱਤਾ ਜਾਵੇਗਾ। ਉਸਦੀ ਫੋਟੋ ਮੈਗਜ਼ੀਨ ਵਿੱਚ ਵਿਸ਼ੇਸ਼ਤਾ ਸਹਿਤ ਛਾਪੀ ਜਾਵੇਗੀ।

**ਨਵੰਬਰ-ਦਸੰਬਰ ਅੰਕ ਵਿੱਚ ਪੁੱਛੇ ਗਏ ਪ੍ਰਸ਼ਨਾਂ ਦੇ ਸਹੀ ਉੱਤਰ :**

1. ਪੰਡਤ ਜਵਾਹਰ ਲਾਲ ਨਹਿਰੂ

2. ਚੱਕਰ (**Circle**) ਦਾ।

3. ਸ਼ਹੀਦ ਭਗਤ ਸਿੰਘ

4. ਸੋਡੀਅਮ

5. ਗੋਹੇ ਦੀ ਕੈਲੋਰੀਫਿਕ ਮਾਤਰਾ 6000-8000 ਕਿਲੋਜਾਊਲ (**KJ**)

**LPG** ਦੀ 55000 ਕਿਲੋਜਾਊਲ (**KJ**)

6. 1906 ਵਿੱਚ, ਦੇਹਰਾਦੂਨ

7. ਏਡੀਜ਼ ਏਜਿਪਟੀ (**Aedes aegypti**)

8. ਕਰਨਾਟਕਾ ਤੇ ਤਾਮਿਲਨਾਡੂ

9. ਆਦਮੀ ਦਾ ਸਭ ਤੋਂ ਪਹਿਲਾ ਪਾਲਤ ਜਾਨਵਰ ਕੁੱਤਾ ਸੀ। ਇਸ ਸੁਆਲ ਵਿੱਚ ਸ਼ਬਦ (ਪਾਲਤੂ) ਛਪਣ ਤੋਂ ਰਹਿ ਗਿਆ ਸੀ, ਇਸ ਲਈ ਕੁੱਝ ਬੱਚਿਆਂ ਨੇ ਜੁਆਬ ਬਾਂਦਰ ਲਿਖਿਆ ਹੈ। ਅਸੀਂ ਉਨ੍ਹਾਂ ਦਾ ਜੁਆਬ ਵੀ ਠੀਕ ਮੰਨ ਲਿਆ ਹੈ।

10. ਮਲਾਲਾ ਯੂਸਫਜ਼ਈ

## ਅਗਲੇ ਦਸ ਸੁਆਲ

1. ਭਾਰਤ ਦਾ ਖੇਤਰਫਲ ਕਿੰਨਾ ਹੈ?

2. ਸੂਰਜ ਦੇ ਸਭ ਤੋਂ ਨੇੜੇ ਦਾ ਗ੍ਰਹਿ ਕਿਹੜਾ ਹੈ?

3. ਪੀ.ਜੀ.ਆਈ. ਚੰਡੀਗੜ੍ਹ ਵਿਖੇ ਪਿਛਲੇ ਦਿਨੀਂ ਪਹਿਲੀ ਵਾਰ ਕਿਸੇ ਦਿਮਾਗੀ-ਮ੍ਰਿਤ ਵਿਅਕਤੀ ਦਾ ਦਿਲ ਕਿਸੇ ਲੋੜਵੰਦ ਮਰੀਜ਼ ਦੇ ਲਾਇਆ ਗਿਆ। ਉਸ ਦਿਮਾਗੀ-ਮ੍ਰਿਤ ਅੰਗਪ੍ਰਦਾਨੀ ਦਾ ਨਾਂ ਦੱਸੋ।

4. ਭੋਜਨ ਬਣਾਉਣ ਦੀ ਪ੍ਰਕਿਰਿਆ (**Photosynthesis**)

ਮੁੱਖ ਤੌਰ ਤੇ ਪੌਦੇ ਦੇ ਕਿਸ ਹਿੱਸੇ ਵਿੱਚ ਹੁੰਦੀ ਹੈ?

5. ਦੁਨੀਆਂ ਦੀ ਸਭ ਤੋਂ ਉੱਚੀ ਸੜਕ ਕਿਹੜੀ ਹੈ?

6. ਮਨੁੱਖੀ ਸਰੀਰ ਵਿੱਚ ਕਿਹੜਾ ਤੱਤ ਸਭ ਤੋਂ ਵੱਧ ਮਾਤਰਾ ਵਿੱਚ ਹੁੰਦਾ ਹੈ?

7. ਨਾਵਲ (ਪਵਿੱਤਰ ਪਾਪੀ) ਕਿਸ ਦਾ ਲਿਖਿਆ ਹੈ?

8. ਟੈਲੀਫੋਨ ਦੀ ਕਾਢ ਕਿਸਨੇ ਕੱਢੀ?

9. **ATM** ਦਾ ਪੂਰਾ ਨਾਂ ਦੱਸੋ।

10. ਇਹ ਤਸਵੀਰ ਕਿਸਦੀ ਹੈ?



ਇਨ੍ਹਾਂ ਸੁਆਲਾਂ ਦੇ ਉੱਤਰ ਸਾਦੇ ਕਾਗਜ਼ ਜਾਂ ਪੋਸਟ ਕਾਰਡ ਉੱਪਰ ਆਪਣਾ ਨਾਂ, ਜਮਾਤ, ਸਕੂਲ ਦਾ ਨਾਂ ਅਤੇ ਫੋਨ ਨੰਬਰ ਲਿਖਕੇ ਡਾਕ ਰਾਹੀਂ ਹੇਠ ਲਿਖੇ ਪਤੇ ਤੇ ਭੇਜੇ ਜਾਣ। ਜੁਆਬ 5 ਫਰਵਰੀ ਤੱਕ ਪਹੁੰਚ ਜਾਣੇ ਚਾਹੀਦੇ ਹਨ।

ਜਸਵੰਤ ਸਿੰਘ, ਮਕਾਨ ਨੰ: ਐੱਚ.ਐੱਲ. 107, ਫੇਜ਼-1, ਮੋਹਾਲੀ

---

ਮਿੰਨੀ ਕਹਾਣੀ :

# ਰਾਜ ਤੇ ਧਰਮ

ਜੰਗਲ ਦਾ ਰਾਜਾ ਸ਼ੇਰ ਹੁਣ ਪਹਿਲਾਂ ਨਾਲੋਂ ਬਿਰਧ ਹੋ ਚੁੱਕਾ ਸੀ। ਸਾਰੇ ਹੀ ਕਮਜੋਰ ਜਾਨਵਰ ਚੇਤੰਨ ਰਹਿਣ ਲੱਗ ਪਏ ਤੇ ਹੁਣ ਸ਼ਿਕਾਰ ਘੱਟ ਵਧ ਹੀ ਹੱਥ ਲੱਗਦਾ। ਮਾਯੂਸ ਹੋਏ ਬੁੱਢੇ ਰਾਜਾ ਸ਼ੇਰ ਨੇ ਆਪਣੇ ਮੰਤਰੀਆਂ ਦੀ ਮੀਟਿੰਗ ਬੁਲਾਈ।

'ਅਗਰ ਇਸੇ ਤਰ੍ਹਾਂ ਹੀ ਭੇਡਾਂ-ਬੱਕਰੀਆਂ, ਗਧੇ ਸੂਰ ਆਪਣੀ ਪਹੁੰਚ ਤੋਂ ਬਾਹਰ ਹੁੰਦੇ ਰਹੇ ਤਾਂ ਅਸੀਂ ਭੁੱਖੇ ਮਰ ਜਾਵਾਂਗੇ।' ਸ਼ੇਰ ਨੇ ਚਿੰਤਾ ਪ੍ਰਗਟਾਈ। ਵੈਸੇ ਵੀ ਪਿਛਲੇ ਹਫਤੇ ਝੋਟਿਆਂ ਨੇ ਏਕਤਾ ਕਰਕੇ ਸ਼ੇਰ ਨੂੰ ਭਜਾਇਆ ਸੀ। ਸ਼ੇਰ ਦਾ ਖੌਫ਼ ਪਹਿਲਾਂ ਨਾਲੋਂ ਘਟਦਾ ਜਾ ਰਿਹਾ ਸੀ।

ਸਾਰੇ ਮੰਤਰੀ ਮੰਡਲ ਵਿੱਚ ਸੰਨਾਟਾ ਤੇ ਚਿੰਤਾ ਦਾ ਆਲਮ ਸੀ। ਚੀਤੇ, ਗਿੱਦੜ, ਭਾਲੂ, ਲੂੰਬੜੀਆਂ-ਲੂੰਬੜ ਸਭ ਚੁੱਪ ਸਨ। ਲੂੰਬੜੀ ਕੁਝਸਮੇਂ ਬਾਅਦ ਖਾਮੋਸ਼ੀ ਦੇ ਆਲਮ ਨੂੰ ਤੋੜਦਿਆਂ ਆਪਣੀ ਸੀਟ ਤੋਂ ਉੱਠੀ ਤੇ ਰਾਜੇ ਦੇ ਕੰਨ ਵਿੱਚ ਕੁਝ ਘੁਸਰ-ਮੁਸਰ ਕੀਤੀ। ਅਚਾਨਕ ਸ਼ੇਰ ਦੇ ਮੂੰਹ ਤੇ ਰੌਣਕ ਆ ਗਈ।

ਅਗਲੇ ਹੀ ਦਿਨ ਤੋਂ ਰਾਜੇ ਸ਼ੇਰ ਨੇ ਭਗਵੇਂ ਕੱਪੜੇ ਪਾਉਣੇ ਸ਼ੁਰੂ ਕਰ ਦਿੱਤੇ। ਸਾਰੇ ਜੰਗਲ ਵਿੱਚ ਗੱਲ ਫੈਲ ਗਈ ਕਿ ਰਾਜੇ ਨੂੰ ਗਿਆਨ ਪ੍ਰਾਪਤ ਹੋ ਗਿਆ। ਧਰਮੀ ਹੋ ਕੇ ਉਹ ਸ਼ਾਕਾਹਾਰੀ ਹੋ ਗਿਆ ਤੇ ਸੰਤ ਬਣ ਗਿਆ। ਹੁਣ ਬਹੁਤਾ ਸਮਾਂ ਉਹ ਸਿਮਰਨ ਤੇ ਭਗਤੀ ਵਿੱਚ ਬਿਤਾਉਂਦਾ। ਤੇ ਸ਼ੇਰ ਦੀ ਗੁਫਾ ਤੇ ਰੱਬ ਦੀ ਪ੍ਰਾਪਤੀ ਤੇ ਗਿਆਨ ਦੇ ਪ੍ਰਵਚਨ ਹੋਣ ਲੱਗ ਪਏ। ਗੁਫਾ ਹੁਣ ਆਸ਼ਰਮ ਦਾ ਰੂਪ ਧਾਰਨ ਕਰ ਗਈ।



ਗਿਆਨ ਪ੍ਰਾਪਤੀ ਲਈ ਸਾਰੀਆਂ ਭੇਡਾਂ, ਬੱਕਰੀਆਂ, ਗਧੇ, ਸੂਰ, ਮੱਝਾਂ, ਝੋਟੇ ਲਾਈਨਾਂ ਬਣਾ ਕੇ ਆਉਣ ਲੱਗ ਪਏ। ਟੱਲੀਆਂ ਖੜਕਦੀਆਂ, ਢੋਲ ਵਜਦੇ ਅੰਦਰਲੀ ਗੁਫਾ ਵਿੱਚ ਹੁਣ ਹਰ ਰੋਜ ਇਕ ਦੋ ਜਾਨਵਰ ਅਗਲੇ ਜਨਮ ਵਿੱਚ ਸ਼ੇਰ ਬਣਨ ਦੀ ਲਾਲਸਾ ਵਿੱਚ ਖੁਦ ਬਲੀ ਦੇਣ ਲੱਗ ਪਏ। ਸਾਰਾ ਮੰਤਰੀ ਮੰਡਲ ਰਲਕੇ ਚੁੱਪਚਾਪ ਅੰਦਰ ਖਾਤੇ ਮਾਸ ਹਜਮ ਕਰਨ ਲੱਗ ਪਿਆ।

ਹੁਣ ਜੰਗਲ ਵਿੱਚ ਅਮਨ ਅਮਾਨ ਸੀ, ਰਾਜਾ ਸ਼ੇਰ ਨਾਲੋਂ ਨਾਲ ਸਮਾਜ ਸੇਵਾ ਵੀ ਕਰਨ ਲੱਗ ਪਿਆ।

ਸ਼ੇਰ ਦੀ ਸਾਰੇ ਜੰਗਲ ਵਿੱਚ ਜੈ ਜੈ ਕਾਰ ਹੋਣ ਲੱਗੀ ਤੇ ਪੂਜਾ ਵੀ। ਸਾਰੇ ਜੰਗਲ ਵਿੱਚ ਹੁਣ ਧਰਮ ਦਾ ਬੋਲਬਾਲਾ ਸੀ।

ਲੂੰਬੜੀ ਨੂੰ 'ਜੰਗਲ ਰਤਨ' ਦਾ ਖਿਤਾਬ ਦਿੱਤਾ ਗਿਆ। ਤੇ ਸਾਰੇ ਜਾਨਵਰਾਂ ਵਿੱਚ ਅਗਲਾ ਜਨਮ ਸੰਵਾਰਨ ਦੀ ਦੌੜ ਲੱਗ ਚੁੱਕੀ ਸੀ। ਜੋ ਕੋਈ ਕਿੰਤੂ ਪ੍ਰੰਤੂ ਕਰਦਾ ਉਸਨੂੰ ਜੰਗਲ ਧ੍ਰੋਹੀ ਕਹਿ ਕੇ ਖਤਮ ਕਰ ਦਿੱਤਾ ਜਾਂਦਾ।

**ਇੰਜ. ਜੁਝਾਰ ਲੌਂਗੋਵਾਲ**, 94654-30016

# ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ਼ ਨੇ ਧਰਮ ਦੀ ਸਿਆਸਤ ਨਾਲੋਂ ਅਲਿਹਦਗੀ ਲਈ ਬਿਲ ਪਾਸ ਕਰਾਉਣ ਵਾਸਤੇ ਦਿੱਤਾ ਧਰਨਾ

ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ਼ ਨੇ ਉਪਰੋਕਤ ਉਦੇਸ਼ ਪਾਰਲੀਮੈਂਟ ਅੱਗੇ ਪੋ: ਨਰਿੰਦਰ ਨਾਇਕ ਕੌਮੀ ਪ੍ਰਧਾਨ, ਮਿ: ਯੂ. ਕਲਾਨਾਥਨ ਕੌਮੀ ਸਕੱਤਰ ਅਤੇ ਉੱਤਰੀ ਜੋਨ ਦੇ ਸਕੱਤਰ ਹਰਚੰਦ ਭਿੰਡਰ ਦੀ ਅਗਵਾਈ ਵਿੱਚ ਧਰਨਾ ਦਿੱਤਾ। ਫੀਰਾ ਦੇ ਪ੍ਰਧਾਨ ਪ੍ਰੋ: ਨਰਿੰਦਰ ਨਾਇਕ ਨੇ ਕਿਹਾ ਕਿ ਭਾਰਤ ਭਾਵੇ ਧਰਮ ਨਿਰਪੱਖ ਦੇਸ਼ ਹੈ ਪਰ ਮੌਜੂਦਾ ਹਾਲਤਾਂ ਵਿੱਚ ਇੰਝ ਲੱਗ ਰਿਹਾ ਕਿ ਇਹ ਕਿਸੇ ਖਾਸ ਧਰਮਾਂ ਦੇ ਪੱਖ ਦਾ ਦੇਸ਼ ਹੈ। ਧਰਮ ਦੀ ਦਖਲ਼ਅੰਦਾਜੀ ਸਰਕਾਰੀ ਕੰਮਾਂ ਕਾਰਾਂ ਵਿੱਚ ਬਹੁਤ ਵਧ ਰਹੀ ਹੈ। ਇਥੋਂ ਤੱਕ ਕਿ ਈਸਰੋ ਵਰਗੀ ਵਿਗਿਆਨ ਨਾਲ ਸਬੰਧਤ ਸੰਸਥਾ ਵਿੱਚ ਜਦੋ ਕੋਈ ਨਵਾਂ ਕੰਮ ਕੀਤਾ ਜਾਂਦਾ ਹੈ, ਪਿਛਲੇ ਦਿਨੀਂ ਪੁਲਾੜੀ ਉਪ ਗ੍ਰਹਿ ਮੰਗਲਯਾਨ ਛੱਡਿਆ ਗਿਆ ਸੀ, ਤਾਂ ਉਸ ਸਮੇਂ ਵਿਸ਼ੇਸ ਧਰਮ ਦੇ ਪੁਜਾਰੀਆਂ ਵੱਲੋਂ ਪੂਜਾ ਆਦਿ ਕੀਤੀ ਗਈ ਸੀ। ਇਸੇ ਤਰ੍ਹਾਂ ਹੀ ਪ੍ਰਧਾਨ ਮੰਤਰੀ ਅਤੇ ਰਾਸਟਰਪਤੀ ਦਾ ਧਾਰਮਿਕ ਸਥਾਨਾਂ ਤੇ ਜਾਣਾ ਵੀ ਅਨੇਕਾਂ ਸਵਾਲ ਖੜ੍ਹੇ ਕਰਦਾ ਹੈ। ਮਿ: ਯੂ ਕਲਾਨਾਥਨ ਨੇ ਕਿਹਾ ਕਿ ਧਰਮ ਦੀ ਰਾਜਨੀਤੀ ਤੋਂ ਅਲਹਿਦਗੀ ਲਈ ਫੀਰਾ 2005 ਤੋਂ ਹੀ ਸੰਘਰਸ਼ ਕਰ ਰਹੀ ਹੈ। 18 ਅਪ੍ਰੈਲ 2005 ਨੂੰ ਵੀ ਫੀਰਾ ਨੇ ਪਾਰਲੀਮੈਂਟ ਅੱਗੇ ਹਜ਼ਾਰਾਂ ਦੀ ਗਿਣਤੀ ਵਿੱਚ ਅਲੱਗ ਅਲੱਗ ਐਸੋਸੀਏਸ਼ਨਾਂ ਦੇ ਵਰਕਰਾਂ ਨਾਲ ਸਮੂਲੀਅਤ ਕੀਤੀ ਸੀ। ਉਹਨਾਂ ਕਿਹਾ ਕਿ ਅੱਜ ਦਾ ਧਰਨਾ ਸੰਕੇਤਕ ਧਰਨਾ ਹੈ। ਅਸੀਂ ਇਸ ਬਿਲ ਨੂੰ ਪਾਸ ਕਰਾਉਂਣ ਲਈ ਲਗਾਤਾਰ ਸੰਘਰਸ਼ ਕਰਦੇ ਰਹਾਂਗੇ। ਤਰਕਸ਼ੀਲ ਸੁਸਾਇਟੀ ਪੰਜਾਬ ਦੇ ਸੂਬਾ ਆਗੂ ਭੂਰਾ ਸਿੰਘ ਨੇ ਕਿਹਾ ਕਿ ਮੌਜੂਦਾ ਸਮੇਂ ਵਿੱਚ ਰਾਜਨੀਤੀ ਧਰਮ ਨੂੰ ਆਪਣੇ ਹਿੱਤਾਂ ਵਾਸਤੇ ਵਰਤਣ ਲੱਗ ਪਈ ਹੈ। ਬਦਲੇ ਵਿੱਚ ਕੁਝ ਧਰਮਾਂ ਨੂੰ ਵਿਸ਼ੇਸ ਤੌਰ ਤੇ ਖੁੱਲ੍ਹ ਅਤੇ ਆਰਥਿਕ ਮਦਦ ਦਿੰਦੀ ਹੈ, ਜਿਸ ਤੋਂ ਸੁਚੇਤ ਰਹਿਣ ਦੀ ਜਰੂਰਤ ਹੈ।

ਰੈਸ਼ਨੇਲਿਸਟ ਸੁਸਾਇਟੀ ਹਰਿਆਣਾ ਦੇ ਮਾ: ਬਲਵੰਤ ਸਿੰਘ, ਆਂਧਰਾ ਤੋਂ ਮਿ: ਰਾਮਾਚੰਦਰਨ, ਅਰਜਕ ਸੰਘ ਉੱਤਰ ਪ੍ਰਦੇਸ ਤੋਂ ਰਘੂਨਾਥ ਸਿੰਘ, ਕੇਰਲਾ ਯੁਕਤੀਵਾਦੀ ਸੰਘਮ ਤੋਂ ਮਿ: ਸੁਕਮਾਰਨ, ਐਡਵੋਕੇਟ ਅਨਿੱਲ ਕੁਮਾਰ ਆਦਿ ਜਥੇਬੰਦੀਆਂ ਦੇ ਆਗੂਆਂ ਨੇ ਵੀ ਆਪਣੇ ਵਿਚਾਰ ਰੱਖੇ। ਤਰਕਸ਼ੀਲ ਸੁਸਾਇਟੀ ਪੰਜਾਬ ਤੋਂ ਸੂਬਾ ਆਗੂ ਮਾ: ਰਜਿੰਦਰ ਭਦੌੜ, ਚੰਨਣ ਵਾਂਦਰ, ਸੁਖਦੇਵ ਫ਼ਗਵਾੜਾ, ਜਸਵਿੰਦਰ ਪਟਵਾਰੀ, ਮਾ ਕੁਲਜੀਤ, ਜੋਗਿੰਦਰ ਕੁਲੇਵਾਲ ਅਤੇ ਰਾਮਕੁਮਾਰ ਪਟਿਆਲਾ ਆਦਿ ਆਗੂਆਂ ਨੇ ਸਰਗਰਮੀ ਨਾਲ ਇਸ ਧਰਨੇ ਵਿੱਚ ਸਮੂਲੀਅਤ ਕੀਤੀ। ਇਸ ਸਮੇਂ ਫਿਰਾ ਦੇ ਪ੍ਰਧਾਨ ਅਤੇ ਸੈਕਟਰੀ ਇਸ ਬਿਲ ਦੀ ਕਾਪੀ ਅਤੇ ਮੰਗ ਪੱਤਰ ਪ੍ਰਧਾਨ ਮੰਤਰੀ ਦੇ ਨਾਂ ਤੇ ਸਬੰਧਤ ਅਧਿਕਾਰੀਆਂ ਨੂੰ ਰਸੀਵ ਕਰਾ ਕੇ ਆਏ। ਅੰਤ ਵਿੱਚ ਰੈਸ਼ਨੇਲਿਸਟ ਸੁਸਾਇਟੀ ਹਰਿਆਣਾ ਰਜਿ: ਦੇ ਅਤੇ ਸਵਾਗਤੀ ਕਮੇਟੀ ਦੇ ਮੈਂਬਰ ਗੁਰਮੀਤ ਸਿੰਘ ਨੇ ਸਾਰਿਆਂ ਦਾ ਧੰਨਵਾਦ ਕਰਦੇ ਹੋਏ ਕਿਹਾ ਕਿ ਅਸੀਂ ਆਉਂਣ ਵਾਲੇ ਸਮੇਂ ਵਿੱਚ ਵੀ ਵੱਖ ਵੱਖ ਸੰਸਥਾਵਾਂ ਰਾਹੀਂ ਪਾਰਲੀਮੈਂਟ ਮੈਂਬਰਾਂ ਨੂੰ ਇਸ ਬਿਲ ਨੂੰ ਪਾਸ ਕਰਾਉਂਣ ਸਬੰਧੀ ਯਾਦ ਪੱਤਰ ਦਿੰਦੇ ਰਹਾਂਗੇ।

ਧਰਨੇ ਤੋਂ ਪਹਿਲਾਂ 24 ਨਵੰਬਰ ਨੂੰ ਸੈਕੂਲਰਾਈਜ਼ੇਸਨ ਆਫ ਇੰਡੀਆ ਵਿਸ਼ੇ ਉੱਪਰ ਅੰਬੇਦਕਰ ਭਵਨ ਨਵੀਂ ਦਿੱਲੀ ਵਿਖੇ ਸੈਮੀਨਾਰ ਹੋਇਆ। ਇਸ ਸੈਮੀਨਾਰ ਵਿੱਚ ਇਹ ਗੱਲ ਉੱਭਰ ਕੇ ਆਈ ਕਿ ਹੁਣ ਸਰਕਾਰਾਂ ਵੱਲੋਂ ਧਰਮਨਿਰਪੱਖਤਾ ਦਾ ਮਤਲਬ ਸਾਰਿਆਂ ਧਰਮਾਂ ਨੂੰ ਬਿਨਾਂ ਪੱਖ ਪਾਤ ਦੇ ਸਹੂਲਤਾਂ ਦੇਣਾ ਸਮਝਿਆ ਜਾਂਦਾ ਹੈ। ਜਦ ਕਿ ਹੋਣਾ ਧਰਮ ਨਿਰਲੇਪ ਭਾਵ 'ਕਿਸੇ ਵੀ ਧਰਮ ਨਾਲ ਕੋਈ ਸਾਂਝ ਨਹੀਂ' ਹੋਣਾ ਚਾਹੀਦਾ ਹੈ। ਇਸ ਸਮੇਂ ਜਾਤੀ ਵਾਦ ਫੈਲਾ ਰਹੇ ਅਤੇ ਧਰਮ ਦਾ ਆਸਰਾ ਲੈ ਕੇ ਰਾਜਨੀਤੀ ਕਰਨ ਵਾਲਿਆਂ ਦੀ ਕਰੜੀ ਅਲੋਚਨਾ ਦੇ ਨਾਲ ਨਾਲ ਰਾਜਨੀਤੀ ਦੇ ਆਸਰੇ ਵਧ ਰਹੀ ਧਾਰਮਿਕ ਗੁੰਡਾ ਗਰਦੀ ਦਾ ਵੀ ਨੋਟਿਸ ਲਿਆ।

ਹਰਚੰਦ ਭਿੰਡਰ

## ਮਜਾਹੀਆ ਟੱਪੇ

- ਮਸਾ ਸੁੱਤਾ ਸੀ ਬਿਮਾਰ ਗੋਲੀ ਖਾ ਕੇ
  ਬੱਚਿਆਂ ਦੇ ਉੱਤੋਂ ਪਰਚੇ, ਪਰਚੇ
  ਭਾਈ ਜੀ ਨੇ ਡੈੱਕ ਡੱਕਰਿਆ, ਵੱਡੇ ਤੜਕੇ
- ਛਿੱਕ ਵੱਜਿਆ ਜੇ ਕਿਤੇ ਕੰਮ ਰੁਕਦੇ
  ਭੇਡਾਂ ਤਾਂ ਮਰਨ ਭੁੱਖੀਆਂ, ਭੁੱਖੀਆਂ
  ਸੁਬ੍ਹਾ-ਸੁਬ੍ਹਾ ਕੱਢੀਆਂ ਵਾੜੇ ਚੋਂ, ਛਿੱਕਾਂ ਠੁਕੀਆਂ

ਸੇਵਕ ਸਿੰਘ ਸ਼ਮੀਰੀਆ, 95922-47703

# ਅੰਧਵਿਸ਼ਵਾਸੀ ਪਾਠਕ੍ਰਮ ਹਟਾਉਣ ਦੀ ਪਹਿਲ

ਗੁਰਮੀਤ ਖਰੜ



ਪੰਜਾਬ ਸਕੂਲ ਸਿੱਖਿਆ ਬੋਰਡ ਦੁਆਰਾ ਸਕੂਲੀ ਵਿਦਿਆਰਥੀਆਂ ਨੂੰ ਪੜ੍ਹਾਏ ਜਾਂਦੇ ਸਿਲੇਬਸ ਵਿੱਚ ਅੰਧਵਿਸ਼ਵਾਸ ਪੈਦਾ ਕਰਨ ਤੇ ਬਾਲ ਮਨਾਂ ਨੂੰ ਭਰਮ ਭੁਲੇਖਿਆਂ 'ਚ ਫਸਾਉਣ ਵਾਲੀਆਂ ਲਿਖਤਾਂ ਨੂੰ ਸਿਲੇਬਸ 'ਚੋਂ ਹਟਾਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਦੇ ਚੰਡੀਗੜ੍ਹ ਜ਼ੋਨ ਦੀ ਪਹਿਲ ਕਦਮੀਂ ਤੇ ਸਮੁੱਚੇ ਸਿਲੇਬਸ ਨੂੰ ਘੋਖ਼ ਕੇ ਬੋਰਡ ਦੀ ਚੇਅਰਪਰਸਨ ਡਾ. ਤੇਜਿੰਦਰ ਕੌਰ ਧਾਲੀਵਾਲ ਨਾਲ ਕੀਤੀ ਬੈਠਕ ਤੇ ਵਿਸ਼ਾ ਮਾਹਿਰਾਂ ਨਾਲ ਕੀਤੀ ਚਰਚਾ ਦਾ ਹਾਂ ਪੱਖੀ ਨਤੀਜਾ ਸਾਹਮਣੇ ਆਇਆ ਹੈ। ਤਰਕਸ਼ੀਲ ਆਗੂਆਂ ਦੀਆਂ ਬੋਰਡ ਦੀ ਚੇਅਰਪਰਸਨ ਤੇ ਵਿਸ਼ਾ ਮਾਹਿਰਾਂ ਨਾਲ ਹੋਈ ਮੀਟਿੰਗ 'ਚ ਸੁਸਾਇਟੀ ਵੱਲੋਂ ਨੋਟ ਕਰਵਾਏ ਗਏ ਤੇ ਦਿੱਤੇ ਗਏ ਸੁਝਾਵਾਂ ਨਾਲ ਵਿਸ਼ਾ ਮਾਹਿਰਾਂ ਨੇ 80 ਫੀਸਦੀ ਸਹਿਮਤੀ ਜਤਾਈ ਤੇ ਚੇਅਰਪਰਸਨ ਵੱਲੋਂ ਇਨ੍ਹਾਂ ਤੱਥਾਂ ਦੇ ਆਧਾਰ ਤੇ ਬੋਰਡ ਦੇ ਸਿਲੇਬਸ 'ਚੋਂ ਅੰਧਵਿਸ਼ਵਾਸੀ ਲਿਖਤਾਂ ਨੂੰ ਹਟਾਉਣ ਦਾ ਫੈਸਲਾ ਲਿਆ ਗਿਆ।

ਸੁਸਾਇਟੀ ਵੱਲੋਂ ਬੋਰਡ ਅਧਿਕਾਰੀਆਂ ਨਾਲ ਕੀਤੀ ਗਈ ਮੀਟਿੰਗ 'ਚ ਸਪੱਸ਼ਟ ਕੀਤਾ ਗਿਆ ਕਿ ਸੰਵਿਧਾਨ ਦੀ ਧਾਰਾ-51ਏ (ਐਚ) ਵਿੱਚ ਲਿਖਿਆ ਗਿਆ ਹੈ ਕਿ 'citizens have a duty to develop the scientific temper, humanism and the spirit of inquiry and reform' ਅਨੁਸਾਰ ਹਰ ਨਾਗਰਿਕ ਦਾ ਫਰਜ਼ ਹੈ ਕਿ ਉਹ ਸਮਾਜ ਵਿੱਚ ਖ਼ਾਸ ਕਰ ਵਿਦਿਆਰਥੀਆਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਬਣਾਉਣ ਲਈ ਉਪਰਾਲੇ ਕਰੇਗਾ। ਕਿਉਂਕਿ ਆਪਣੇ ਦੇਸ਼ ਦਾ ਸੰਵਿਧਾਨ ਧਰਮ ਨਿਰਪੇਖ ਹੈ। ਇਸ ਲਈ ਵਿਦਿਆਰਥੀਆਂ ਨੂੰ ਪੜ੍ਹਾਇਆ ਜਾਣ ਵਾਲਾ ਸਿਲੇਬਸ ਵੀ ਧਰਮ ਨਿਰਪੇਖ ਅਤੇ ਵਿਗਿਆਨਕ ਸੁਭਾਅ ਦਾ ਹੋਣਾ ਚਾਹੀਦਾ ਹੈ ਤਾਂ ਜੋ ਬੱਚਿਆਂ ਦੀ ਸੋਚ ਵੀ ਧਰਮ ਨਿਰਪੇਖ ਅਤੇ ਵਿਗਿਆਨਕ ਬਣ ਸਕੇ।

ਸਮਾਜ ਵਿੱਚ ਅੰਧਵਿਸ਼ਵਾਸ ਹੋਣ ਕਾਰਨ ਬਹੁਤ ਸਾਰੀਆਂ ਸਮਾਜਿਕ ਕੁਰੀਤੀਆਂ ਪ੍ਰਚੱਲਿਤ ਹਨ ਜਿਨ੍ਹਾਂ ਦਾ ਕੋਈ ਆਧਾਰ ਨਹੀਂ ਹੈ ਪਰ ਉਨ੍ਹਾਂ ਕਾਰਨ ਆਮ ਲੋਕਾਂ ਦਾ ਸਮਾਜਿਕ, ਮਾਨਸਿਕ, ਸਰੀਰਕ ਅਤੇ ਆਰਥਿਕ ਤੌਰ 'ਤੇ ਸ਼ੋਸ਼ਣ ਹੋ ਰਿਹਾ ਹੈ। ਸਿੱਖਿਆ ਦਾ ਬੱਚੇ ਦੇ ਮਾਨਸਿਕ ਵਿਕਾਸ ਵਿੱਚ ਮੁੱਖ ਰੋਲ ਹੈ। ਇਸ ਲਈ ਸਕੂਲਾਂ ਵਿੱਚ ਪੜ੍ਹਾਏ ਜਾ ਰਹੇ ਸਿਲੇਬਸ ਵੱਲ ਵਿਸ਼ੇਸ਼ ਧਿਆਨ ਦੇਣ ਦੀ ਜ਼ਰੂਰਤ ਹੈ।

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ) ਸਮਾਜ ਵਿੱਚ ਪਿਛਲੇ 29 ਸਾਲਾਂ ਤੋਂ ਲੋਕਾਂ ਦੀ ਸੋਚ ਵਿਗਿਆਨਕ ਬਣਾਉਣ ਹਿੱਤ ਕੰਮ ਕਰ ਰਹੀ ਹੈ ਜੋ ਕਿ ਆਪਣੇ ਵੱਖੋ-ਵੱਖ ਪ੍ਰੋਗਰਾਮਾਂ ਰਾਹੀਂ ਸਕੂਲਾਂ ਕਾਲਜਾਂ ਅਤੇ ਪੇਂਡੂ ਖੇਤਰਾਂ ਵਿੱਚ ਨਾਟਕ ਮੇਲਿਆਂ, ਸੈਮੀਨਾਰਾਂ, ਤਰਕਸ਼ੀਲ ਜਾਦੂ ਸ਼ੋਆਂ ਸਮੇਤ ਬਹੁਤ ਸਾਰੇ ਪ੍ਰੋਗਰਾਮ ਲਗਾਤਾਰ ਕਰਦੀ ਆ ਰਹੀ ਹੈ।

ਸੰਵਿਧਾਨ ਦੀਆਂ ਸੇਧਾਂ ਤੋਂ ਉਲਟ ਸਿਲੇਬਸ ਵਿੱਚ ਅੰਧਵਿਸ਼ਵਾਸੀ ਅਤੇ ਗ਼ੈਰ ਵਿਗਿਆਨਕ ਸਮੱਗਰੀ ਦੀ ਹੋਂਦ ਹੈ। ਸੁਸਾਇਟੀ ਦੇ ਮੈਂਬਰਾਂ ਨੇ ਇਸ ਪਾਸੇ ਧਿਆਨ ਦਿੰਦੇ ਹੋਏ ਪਹਿਲੀ ਸ਼੍ਰੇਣੀ ਤੋਂ ਲੈ ਕੇ ਅੱਠਵੀਂ ਸ਼੍ਰੇਣੀ ਤੱਕ ਦੇ ਵਰਤਮਾਨ ਸਿਲੇਬਸ ਵਿੱਚੋਂ ਕੁੱਝ ਸਿਲੇਬਸ ਨੂੰ ਘੋਖਿਆ ਹੈ। ਸਿਲੇਬਸ ਵਿੱਚ ਜੋ ਅੰਸ਼ ਗ਼ੈਰ-ਵਿਗਿਆਨਕ ਜਾਂ ਅੰਧਵਿਸ਼ਵਾਸ ਫੈਲਾਉਣ ਵਾਲੇ ਪ੍ਰਤੀਤ ਹੋਏ, ਉਨ੍ਹਾਂ ਸਬੰਧੀ ਅਸੀਂ ਨਿੱਗਰ ਤੱਥਾਂ ਸਹਿਤ, ਉਨ੍ਹਾਂ ਨੂੰ ਸਿਲੇਬਸ ਵਿੱਚੋਂ ਕੱਢਣ ਜਾਂ ਬਦਲਣ ਲਈ ਟਿੱਪਣੀਆਂ ਦਰਜ ਕੀਤੀਆਂ ਹਨ।

ਕੁੱਝ ਕੁ ਉਦਾਹਰਣ ਮਾਤਰ ਪਾਠਕਾਂ ਦੀ ਦਿਲਚਸਪੀ ਤੇ ਜਾਣਕਾਰੀ ਲਈ ਪੇਸ਼ ਹਨ:

**ਪਹਿਲੀ ਸ਼੍ਰੇਣੀ**

**ਵਿਸ਼ਾ : ਪੰਜਾਬੀ**

**ਪਾਠ : ਰਿੱਛ ਦੀ ਕਹਾਣੀ**

**ਪੰਨਾ ਨੰਬਰ** 40

**ਕਹਾਣੀ ਦਾ ਸਾਰ :**

ਇਸ ਕਹਾਣੀ ਵਿੱਚ ਦੋਸਤੀ ਦੀ ਸਿੱਖਿਆ ਦੇਣ ਹਿੱਤ ਰਿੱਛ ਦੇ ਨਾਲ ਇਹ ਗੱਲ ਜੋੜੀ ਗਈ ਹੈ ਕਿ ਰਿੱਛ ਮਰੇ ਹੋਏ ਬੰਦੇ ਨੂੰ ਨਹੀਂ ਖਾਂਦਾ ਪ੍ਰੰਤੂ ਵਿਗਿਆਨਕ ਤੌਰ 'ਤੇ ਇਹ ਸਿੱਧ ਹੋ ਚੁੱਕਾ ਹੈ ਕਿ ਰਿੱਛ ਮਰੇ ਜਾਂ ਜਿਉਂਦੇ ਪ੍ਰਾਣੀ ਦਾ ਮਾਸ ਖਾ ਸਕਦਾ ਹੈ। ਇਸ ਲਈ ਇਹ ਕਹਾਣੀ ਗ਼ੈਰ ਵਿਗਿਆਨਕ ਹੈ।

**ਦੂਜੀ ਸ਼੍ਰੇਣੀ**

**ਪਾਠ :** 18

**ਪਾਠ ਦਾ ਨਾਂ : ਦੁਸਹਿਰਾ**

**ਇਸ ਲੇਖ ਸਬੰਧੀ ਟਿੱਪਣੀ :**

ਭਾਵੇਂ ਦੁਸਹਿਰੇ ਨੂੰ ਬੁਰਾਈ ਉੱਤੀ ਸੱਚਾਈ ਦਾ ਜਿੱਤ ਦਰਸਾਉਣ

ਲਈ ਮਨਾਇਆ ਜਾਂਦਾ ਦੱਸਿਆ ਜਾਂਦਾ ਹੈ ਪਰ ਇਸ ਦੇ ਮਨਾਉਣ ਸਮੇਂ ਲੱਖਾਂ ਕਥਿਤ ਰਾਵਣ ਦੇ ਪੁਤਲੇ ਜਲਾਏ ਜਾਂਦੇ ਹਨ ਜਿਸ ਨਾਲ ਵਾਤਾਵਰਣ ਪ੍ਰਦੂਸ਼ਿਤ ਹੁੰਦਾ ਹੈ ਜੋ ਕਿ ਭਵਿੱਖ ਵਿੱਚ ਸਮੱਸਿਆਵਾਂ ਖੜ੍ਹੀਆਂ ਕਰਨ ਦਾ ਕਾਰਨ ਬਣੇਗਾ। ਇਸ ਸਬੰਧੀ ਵੀ ਬੱਚਿਆਂ ਨੂੰ ਇਸ ਪਾਠ ਵਿੱਚ ਸਿੱਖਿਆ ਦੇਣੀ ਬਣਦੀ ਹੈ।

**ਸ਼੍ਰੇਣੀ ਚੌਥੀ**

**ਵਿਸ਼ਾ : ਪੰਜਾਬੀ**

**ਪਾਠ ਨੰਬਰ -1**

**ਪ੍ਰਾਰਥਨਾ (ਕਵਿਤਾ)**

ਇਤਰਾਜ਼ : ਇਸ ਕਵਿਤਾ ਵਿੱਚ ਸਿਰਜਣਹਾਰ ਦਰਸਾਇਆ ਗਿਆ ਹੈ। ਕਿਸੇ ਲਿਖਾਰੀ ਦੇ ਇਹ ਨਿੱਜੀ ਵਿਚਾਰ ਹੋ ਸਕਦੇ ਹਨ ਪਰ ਬੱਚਿਆਂ ਨੂੰ ਤਾਂ ਤਰਕ ਆਧਾਰਤ ਗਿਆਨ ਹੀ ਮੁਹੱਈਆ ਕਰਵਾਉਣਾ ਚਾਹੀਦਾ ਹੈ। ਇਸ ਕਵਿਤਾ ਵਿੱਚ ਮਨੁੱਖੀ ਇੱਛਾ ਸ਼ਕਤੀ ਮਨਫ਼ੀ ਕਰ ਕੇ ਸਾਰਾ ਕੁੱਝ ਪਰਮਾਤਮਾ ਦੇ ਭਰੋਸੇ ਛੱਡਣ ਦਾ ਹੋਕਾ ਹੈ।

ਨਿਰਣਾ : ਕਿਉਂਕਿ ਇਹ ਕਵਿਤਾ ਬੱਚਿਆਂ ਵਿੱਚਲੇ ਆਤਮਵਿਸ਼ਵਾਸ ਨੂੰ ਸੱਟ ਮਾਰਦੀ ਹੈ। ਇਸ ਲਈ ਇਹ ਕਵਿਤਾ ਸਮੁੱਚੇ ਰੂਪ ਵਿੱਚ ਸਿਲੇਬਸ ਵਿੱਚੋਂ ਬਾਹਰ ਰੱਖਣੀ ਚਾਹੀਦੀ ਹੈ।

**ਸ਼੍ਰੇਣੀ ਪੰਜਵੀਂ**

**ਵਿਸ਼ਾ : ਅੰਗਰੇਜ਼ੀ**

**ਪਾਠ ਨੰਬਰ-1**

ਇਤਰਾਜ਼ : ਇਸ ਪਾਠ ਵਿੱਚ ਵਰਣਿਤ 'ਪਾਰਸ ਪੱਥਰ' ਇਤਰਾਜ਼ਯੋਗ ਹੈ ਕਿਉਂਕਿ ਅੱਜ ਤੱਕ ਦੇ ਗਿਆਨ ਅਤੇ ਲੱਭਤਾਂ ਮੁਤਾਬਕ ਅਜਿਹੀ ਕੋਈ ਚੀਜ਼ ਪ੍ਰਾਪਤ ਨਹੀਂ ਹੋਈ ਜਿਸ ਦੀ ਛੋਹ ਨਾਲ ਕਿਸੇ ਚੀਜ਼/ਜੀਵ ਨੂੰ ਸੋਨੇ ਵਿੱਚ ਤਬਦੀਲ ਕੀਤਾ ਜਾ ਸਕੇ।

ਅਜਿਹੀਆਂ ਸਿੱਖਿਆਵਾਂ ਬੱਚਿਆਂ ਦੇ ਮਨਾਂ ਉੱਤੇ ਖਤਰਨਾਕ ਅਸਰ ਪਾਉਂਦੀਆਂ ਹਨ ਸੋ ਅਜਿਹੀ ਸਮੱਗਰੀ ਨੂੰ ਸਿਲੇਬਸ ਵਿੱਚੋਂ ਹਟਾ ਦੇਣਾ ਚਾਹੀਦਾ ਹੈ। ਸਮੁੱਚੇ ਰੂਪ ਵਿੱਚ ਵੀ ਇਹ ਪਾਠ ਮਨਘੜਤ ਹੈ।

**ਸੱਤਵੀਂ ਸ਼੍ਰੇਣੀ**

**ਵਿਸ਼ਾ : ਪੰਜਾਬੀ**

**ਪੁਸਤਕ 7**

**ਪਾਠ ਨੰਬਰ 1**

**ਪਾਠ ਦਾ ਨਾਂ : ਸੋਨੇ ਰੰਗੀਆਂ ਧੁੱਪਾਂ (ਕਵਿਤਾ)**

**ਚੌਥਾ ਸਟੈਂਜਾ :**

**ਕੌੜੇ ਰੀਠੇ ਮਿੱਠੇ ਹੋਏ, ਸੁਣ ਅੰਮ੍ਰਿਤ ਜਿਹੀ ਬਾਣੀ।**

**ਟਿੱਪਣੀ** : ਇਹ ਲਾਈਨਾਂ ਗ਼ੈਰ ਵਿਗਿਆਨਕ ਹਨ। ਵਿਗਿਆਨ ਅਨੁਸਾਰ ਕਿਸੇ ਵੀ ਬਾਣੀ ਨਾਲ ਕੋਈ ਵਸਤੂ ਮਿੱਠੀ ਨਹੀਂ ਹੋ ਸਕਦੀ। ਇਸ ਲਈ ਇਸ ਨੂੰ ਵੀ ਸੋਧੇ ਜਾਣ ਦੀ ਲੋੜ ਹੈ।

**ਅੱਠਵੀਂ ਸ਼੍ਰੇਣੀ**

**ਵਿਸ਼ਾ : ਅੰਗਰੇਜ਼ੀ**

**English reader for class 8th**

**ਪਾਠ ਨੰਬਰ 1**

**ਪਾਠ ਦਾ ਨਾਂ : The monkey and the crocodile**

ਇਸ ਲੈਸਨ ਵਿੱਚ ਬੱਚਿਆਂ ਨੂੰ ਕੋਈ ਸਿੱਖਿਆ ਨਹੀਂ ਮਿਲਦੀ। ਇਹ ਮਨਘੜਤ, ਅਖੌਤੀ, ਨਾ ਮੰਨਣਯੋਗ ਗੱਲਾਂ ਨਾਲ ਭਰਿਆ ਹੋਇਆ ਹੈ। ਇਹ ਪਾਠ ਇੱਥੋਂ ਕੱਢ ਕੇ ਇਸ ਦੀ ਥਾਂ ਸਮੇਂ ਦਾ ਹਾਣ ਦਾ ਵਿਗਿਆਨਕ ਕਸਵੱਟੀ ਵਾਲਾ ਲੇਖ ਪਾਇਆ ਜਾਵੇ।

**ਅੱਠਵੀਂ ਸ਼੍ਰੇਣੀ**

**ਵਿਸ਼ਾ : ਹਿੰਦੀ**

**ਪੁਸਤਕ ਦਾ ਨਾਂ : ਆਓ ਹਿੰਦੀ ਸੀਖੇਂ-8 (ਦੂਜੀ ਭਾਸ਼ਾ)**

**ਪਾਠ ਨੰਬਰ - 10**

**ਪਾਠ ਦਾ ਨਾਂ : ਰੱਬਾ ਮੀਂਹ ਦੇ, ਪਾਣੀ ਦੇ।**

**ਲੇਖਿਕ : ਵਿਨੋਦ ਸ਼ਰਮਾ**

ਟਿੱਪਣੀ : "ਰੱਬਾ ਮੀਂਹ ਦੇ, ਪਾਣੀ ਦੇ, ਪਾਣੀ ਦੇ, ਪਾਣੀ" ਉਕਤ ਸ਼ਬਦ ਕਵਿਤਾ ਵਿੱਚ ਵਾਰ ਵਾਰ ਆਏ ਹਨ। ਕਿਉਂਕਿ ਭੂਗੋਲ ਜਾਂ ਵਿਗਿਆਨ ਵਿੱਚ ਵਰਖਾ ਪੈਣ ਦੇ ਕਾਰਨ ਦੱਸੇ ਜਾਂਦੇ ਹਨ। ਬੱਦਲ ਕਿਵੇਂ ਬਣਦੇ ਹਨ? ਬੱਦਲ ਕਿੰਨੀ ਕਿਸਮ ਦੇ ਹੁੰਦੇ ਹਨ? ਵਰਖਾ ਕਿੰਨੀ ਕਿਸਮ ਦੀ ਹੈ? ਕਿਸ ਥਾਂ ਉੱਤੇ ਕਿਸ ਕਿਸਮ ਦੀ ਵਰਖਾ ਹੁੰਦੀ ਹੈ? ਆਦਿ ਬਾਰੇ ਵਿਗਿਆਨਕ ਤੌਰ 'ਤੇ ਦੱਸਿਆ ਗਿਆ ਹੈ। ਇਸ ਲਈ ਉਕਤ ਲਾਈਨਾਂ ਗ਼ੈਰ ਵਿਗਿਆਨਕ ਹਨ ਅਤੇ ਨਿਰਆਧਾਰ ਹਨ। ਇਹ ਕਵਿਤਾ ਭੂਗੋਲ ਜਾਂ ਵਿਗਿਆਨ ਦੇ ਸਿਲੇਬਸ ਮੁਤਾਬਕ ਆਪਾ ਵਿਰੋਧੀ ਹੈ। ਇਸ ਲਈ ਇਸ ਨੂੰ ਸਿਲੇਬਸ ਵਿੱਚੋਂ ਕੱਢਿਆ ਜਾਵੇ।

ਅੰਧਵਿਸ਼ਵਾਸੀ ਪਾਠਕ੍ਰਮ ਨੂੰ ਹਟਾਉਣ ਸਬੰਧੀ ਚੰਡੀਗੜ੍ਹ ਜ਼ੋਨ ਦਾ ਉੱਦਮ ਸਰਾਹੁਣਯੋਗ ਹੈ ਤੇ ਨਾਲ ਹੀ ਇਸ ਅਹਿਮ ਕਾਰਜ 'ਚ ਹੱਥ ਵਟਾਉਣ ਵਾਲੇ ਤਰਕਸ਼ੀਲ ਕਾਮੇ ਵਧਾਈ ਦੇ ਪਾਤਰ ਹਨ।

9463410877

*ਪੁਸਤਕ ਰੀਵਿਊ*

# ਵੋਲਗਾ ਤੋਂ ਗੰਗਾ

ਲੇਖਕ-ਰਾਹੁਲ ਸਾਂਕ੍ਰਿਤਯਾਯਨ
ਭਾਸ਼ਾ-ਹਿੰਦੀ ਤੋਂ ਪੰਜਾਬੀ ਅਨੁਵਾਦ
ਅਨੁਵਾਦਕ- ਕੰਵਲ ਧਾਲੀਵਾਲ (ਲੰਡਨ)
ਪ੍ਰਕਾਸ਼ਕ-ਗੁਰਦੇਵ ਫਾਊਡੇਸ਼ਨ

ਦਾਰਸ਼ਨਿਕ, ਲੇਖਕ, ਇਨਕਲਾਬੀ, ਯਾਤਰੀ, ਭਾਸ਼ਾ ਵਿਗਿਆਨੀ ਰਾਹੁਲ ਸਾਂਕ੍ਰਿਤਯਾਯਨ ਦੁਆਰਾ ਹਿੰਦੀ ਵਿੱਚ ਲਿਖੀ ਇਹ ਪੁਸਤਕ ਪਹਿਲੀ ਵਾਰ 1944 ਵਿੱਚ ਛਪੀ ਸੀ। ਭਾਰਤੀ ਸਾਹਿਤ ਦੇ ਇਤਹਾਸ ਵਿੱਚ ਕਲਾਸਿਕ ਵਜੋਂ ਜਾਣੀ ਜਾਂਦੀ, ਇਹ ਪੁਸਤਕ ਅਨੁਵਾਦ ਹੋ ਕੇ ਹੁਣ ਤਕ, ਅੰਗਰੇਜੀ, ਤਾਮਿਲ, ਤੇਲਗੂ, ਬੰਗਾਲੀ, ਰੂਸੀ, ਚੀਨੀ ਅਤੇ ਹੋਰ ਕਈ ਭਾਸ਼ਾਵਾਂ ਵਿੱਚ ਛਪ ਚੁੱਕੀ ਹੈ। ਗੁਰਦੇਵ ਫਾਊਡੇਸ਼ਨ ਵਲੋਂ ਪੰਜਾਬੀ ਵਿੱਚ ਛਾਪੀ, ਇਸ ਪੁਸਤਕ ਦਾ ਅਨੁਵਾਦ, ਲੰਡਨ ਵਾਸੀ, ਆਰਟਿਸਟ ਕੰਵਲ ਧਾਲੀਵਾਲ ਨੇ ਕੀਤਾ ਹੈ।




ਲਿਖਤ ਬਾਰੇ ਚਰਚਾ ਕਰਨ ਤੋਂ ਪਹਿਲਾਂ, ਲੇਖਕ ਬਾਰੇ ਜਾਣਨਾ ਲਾਹੇਵੰਦਾ ਅਤੇ ਰੌਚਕ ਹੋਵੇਗਾ। ਯੂ ਪੀ ਦੇ ਆਜ਼ਮਗੜ੍ਹ ਜਿਲੇ ਵਿੱਚ ਜੰਮਿਆ, ਛੋਟੀ ਉਮਰੇ ਅਨਾਥ ਹੋਇਆ, ਕੇਦਾਰਨਾਥ ਪਾਂਡੇ ਨਾਮ ਦਾ ਨੌ ਸਾਲਾਂ ਦਾ ਉਤਸ਼ਾਹੀ ਮੁੰਡਾ, ਜਿੰਦਗੀ ਦੇ ਅਰਥ ਸਮਝਣ ਲਈ ਘਰੋਂ ਭੱਜ ਨਿਕਲਦਾ ਹੈ। ਉਰਦੂ ਮਾਧਿਅਮ ਨਾਲ, ਉਹ ਸਿਰਫ ਅੱਠਵੀਂ ਤੱਕ ਸਕੂਲੀ ਵਿਦਿਆ ਲੈਂਦਾ ਹੈ। ਭੀਖ ਤੇ ਗੁਜਾਰਾ ਕਰਦਿਆਂ, ਉਹ ਭਾਰਤ ਦੇ ਵਿਦਿਅਕ ਕੇਂਦਰ, ਪ੍ਰਸਿੱਧ ਧਾਰਮਿਕ ਸਥਾਨਾਂ ਦੀ ਯਾਤਰਾ ਕਰਦਾ ਹੈ। ਆਪਣੀ ਰਚਨਾਤਮਕ ਅਵਾਰਗੀ ਦੇ ਸਮੇਂ, ਉਹ ਲੱਦਾਖ, ਕਸ਼ਮੀਰ, ਕਿਨੌਰ, ਆਦਿ ਤੋਂ ਇਲਾਵਾ ਨੇਪਾਲ, ਸੀਲੰਕਾ, ਤਿੱਬਤ, ਚੀਨ, ਇਰਾਨ ਅਤੇ ਰੂਸ ਵਰਗੇ ਮੁਲਕਾਂ ਵਿੱਚ ਵੀ ਜਾਂਦਾ ਹੈ। ਸਿੱਖਣ ਅਤੇ ਜਾਨਣ ਦੀ ਅਸੀਮ ਭੁੱਖ ਦੀ ਤ੍ਰਿਪਤੀ ਲਈ ਉਹ ਹਿੰਦੀ ਤੋਂ ਇਲਾਵਾ, ਸੰਸਕ੍ਰਿਤ, ਭੋਜਪੁਰੀ, ਪਾਲੀ, ਤਿੱਬਤੀ, ਅੰਗਰੇਜੀ, ਰੂਸੀ ਭਾਸ਼ਾਵਾਂ ਵਿੱਚ ਮੁਹਾਰਤ ਹਾਸਲ ਕਰਦਾ ਹੈ। ਸੱਤਰ ਸਾਲਾਂ ਦੇ ਜੀਵਨ ਵਿੱਚ, 150 ਪੁਸਤਕਾਂ ਦਾ ਰਚੇਤਾ, ਸਮਾਜ ਵਿਗਿਆਨ, ਇਤਿਹਾਸ, ਬੁਧਇਜਮ, ਵਿਗਿਆਨ, ਲੋਕਕਥਾਵਾਂ, ਸਿਆਸਤ, ਜੀਵਨੀਆਂ, ਸਵੈ-ਜੀਵਨੀ ਅਤੇ ਸਮਕਾਲੀ ਵਿਸ਼ਿਆ 'ਤੇ ਬਾਖੂਬੀ ਹੱਥ ਅਜਮਾਉਂਦਾ ਹੈ। ਖੋਜ ਦੀ ਇਹ ਯਾਤਰਾ ਦੌਰਾਨ, ਜਗਿਆਸੂ ਕੇਦਾਰਨਾਥ ਪਾਂਡੇ ਚਿੰਤਕ ਰਾਹੁਲ ਸਾਂਕ੍ਰਿਤਯਾਯਨ ਵਿੱਚ ਰੁਪਾਂਤ੍ਰਿਤ ਹੋ ਜਾਂਦਾ ਹੈ। ਇਹ ਯਾਤਰਾ ਕਿਸੇ ਵੀ ਖੋਜੀ ਬਿਰਤੀ ਵਾਲੇ ਸਖਸ਼ ਲਈ ਪ੍ਰੇਰਨਾ ਦਾਬਾਇਸ ਹੋ ਸਕਦੀ ਹੈ।

ਰਾਹੁਲ ਦੁਆਰਾ ਰਚਿਤ ਪੁਸਤਕ, 'ਵੋਲਗਾ ਤੋਂ ਗੰਗਾ' ਵਿੱਚ ਲਗਭਗ 8000 ਸਾਲ ਦੇ ਇੰਡੋ-ਯੂਰਪੀਅਨ ਲੋਕਾਂ ਦੇ ਇਤਿਹਾਸ ਦਾ ਗਲਪੀ ਚਿਤਰਣ ਹੈ। ਇਸ ਪੁਸਤਕ ਵਿੱਚ ਈਸਾ ਤੋਂ 6000 ਸਾਲ ਪਹਿਲਾਂ ਵੋਲਗਾ ਕਿਨਾਰੇ ਵਸੇ ਆਰੀਅਨਾਂ ਦਾ, ਹਿੰਦੂਕੁਸ਼ ਅਤੇ ਹਿਮਾਲੀਅਨ ਖੇਤਰ ਰਾਹੀਂ ਹੁੰਦਿਆਂ, ਗੰਗਾ ਦੇ ਮੈਦਾਨਾਂ ਤਕ ਕੀਤੇ ਪਰਵਾਸ ਦਾ ਰੌਚਕ ਵੇਰਵਾ ਦਿਤਾ ਗਿਆ ਹੈ।

ਪੁਸਤਕ ਦੀਆਂ 20 ਕਹਾਣੀਆਂ ਵਿੱਚ, ਆਰੀਅਨਾਂ ਵਲੋਂ ਹਜਾਰਾਂ ਸਾਲਾਂ ਵਿੱਚ ਤਹਿ ਕੀਤੇ 10,000 ਮੀਲਾਂ ਦਾ ਅਨੁਭਵ, ਕੁੱਜੇ 'ਚ ਸਮੁੰਦਰ ਬੰਦ ਕਰਨ ਵਾਂਗ ਹੈ। ਸਮਾਜ ਅਤੇ ਸਭਿਆਚਾਰ ਨੂੰ ਅਬਦਲ, ਸਥਿਰ ਅਤੇ ਨਿਰਪੇਖ ਸਮਝਣ ਵਾਲੇ ਬੰਦਿਆਂ ਦੇ ਜਿਹਨੀ ਜੰਗਾਲੇ ਜਿੰਦਰਿਆਂ ਨੂੰ ਖੋਲਣ ਵਾਲੀ ਕੁੰਜੀ ਇਸ ਪੁਸਤਕ ਵਿੱਚ ਹੈ। ਹਰ ਕਹਾਣੀ ਆਪਣੇ ਆਪ ਵਿੱਚ ਮੁਕੰਮਲ ਅਤੇ ਆਜਾਦ ਹੁੰਦੀ ਹੋਈ ਵੀ, ਵਿਸ਼ੇ ਦੇ ਪੜਾਅ-ਵਾਰ ਬਿਤਾਂਤ ਵਿੱਚ, ਮਣਕੇ ਵਾਂਗ ਪਰੋਈ ਹੋਈ ਹੈ।

ਪਹਿਲੀਆਂ ਦੋ ਕਹਾਣੀਆਂ ਸਾਇਬੇਰੀਆਂ ਦੀ ਇਕ ਗੁਫਾ ਵਿੱਚ ਰਹਿੰਦੇ ਮਾਤਾ-ਪ੍ਰਧਾਨ ਕਬੀਲੇ ਦੀਆਂ ਹਨ। 'ਨਿਸ਼ਾ' ਕਹਾਣੀ ਵਿਚ ਸ਼ਿਕਾਰੀਆ ਦੇ ਆਪਸੀ ਸਹਿਯੋਗ ਅਤੇ ਦੁਵਲੇ ਮੋਹਵਾਲੇ ਟੱਬਰ ਦੀ ਗਾਥਾ ਹੈ। ਉਹ ਸ਼ਿਕਾਰ ਕਰਦੇ ਹੀ ਨਹੀਂ, ਹੁੰਦੇ ਵੀ ਹਨ। ਕਹਾਣੀ ਦਾ ਅੰਤ ਇਉਂ ਹੁੰਦਾ ਹੈ, 'ਸਿਆਲ ਮੁਕਦੇ ਇਕ ਦਿਨ ਦਾਦੀ ਸਦਾ ਲਈ ਸੁੱਤੀ ਮਿਲੀ। ਬੱਚਿਆਂ ਵਿਚੋਂ, ਤਿੰਨਾਂ ਨੂੰ ਬਘਿਆੜ ਲੈ ਗਏ ਤੇ ਵੱਡਾ ਪੁਰਖ ਬਰਫ ਪਿਘਲਣ ਨਾਲ ਉਫਣੇ ਦਰਿਆ ਵਿੱਚ ਵਹਿ ਗਿਆ। ਇਸ ਤਰਾਂ ਸੋਲਾਂ ਜੀਆਂ ਦਾ ਟੱਬਰ ਨੌਂ ਦਾ ਹੀ ਰਹਿ ਗਿਆ'।

ਅਗਲੀਆਂ ਕਹਾਣੀਆਂ ਵਿੱਚ, ਔਰਤ ਦੀ ਸਰਦਾਰੀ ਖੁੱਸਣ ਤੇ ਪਿਤਾ ਪੁਰਖੀ ਗਲਬੇ ਵਾਲੇ, ਗੁਲਾਮਦਾਰੀ, ਜਾਗੀਰਦਾਰੀ ਅਤੇ ਅਜੋਕੇ ਪੂੰਜੀਵਾਦੀ ਦੌਰਾਂ ਦਾ ਪੜਾਅ-ਵਾਰ ਜਿਕਰ ਹੈ। ਤਕਨੀਕੀ ਵਿਕਾਸ ਬਾਰੇ ਆਮ ਲੋਕ ਹਮੇਸ਼ਾਂ ਅਵਿਸ਼ਵਾਸ਼ੀ ਰਹੇ ਹਨ। ਇਸ ਮੁੱਦੇ ਬਾਰੇ ਗੱਲ ਕਰਦੀ, ਚੌਥੀ ਕਹਾਣੀ ਵਿੱਚ, ਈਸਾ ਤੋਂ 2500 ਵਰ੍ਹੇ ਪਹਿਲਾਂ ਤਜਾਕਿਸਤਾਨ ਵਿੱਚ ਪੱਥਰਾਂ ਤੋਂ ਤਬਦੀਲ ਹੋ ਰਹੇ ਧਾਤ ਦੇ ਹਥਿਆਰ ਬਨਾਉਣ ਅਤੇ ਇਕੱਠੇ ਕਰਨ ਦੀ ਦੌੜ ਦਾ ਜਿਕਰ ਹੈ। ਛੇਵੀਂ ਕਹਾਣੀ, 1500 ਈਸਾ ਪੂਰਵ, ਤਕਸ਼ਿਲਾ ਨਿਵਾਸੀ ਅੰਗਰੀਲਾ ਨਾਮ ਦੇ ਬੰਦੇ ਬਾਰੇ ਹੈ, ਜੋ ਆਰੀਅਨ ਨਸਲ ਨੂੰ ਦੂਜੀਆਂ ਨਸਲਾਂ ਤੋਂ ਬਚਾਉਣ ਲਈ ਸਭਿਆਚਾਰਕ ਕ੍ਰਾਂਤੀ ਦੀ ਗੱਲ ਕਰਦਾ ਹੈ। ਇਹ ਰਿਸ਼ੀਆਂ ਦੇ ਵੇਦਿਕ ਕਾਲ ਵੱਲ ਇਸ਼ਾਰਾ ਕਰਦੀ ਹੈ। ਅੱਠਵੀਂ ਕਹਾਣੀ ਵਿੱਚ, ਈਸਾ ਤੋਂ 700 ਵਰ੍ਹੇ ਪਹਿਲਾਂ ਯੂ ਪੀ ਦੇ ਪੰਚਾਲ ਖੇਤਰ ਦੇ ਉੱਚ ਵਰਗਾਂ ਦੁਆਰਾ ਆਪਣੇ ਸੌੜੇ ਹਿਤਾਂ ਲਈ ਧਰਮ ਨੂੰ ਹਥਿਆਰ ਵਜੋਂ ਵਰਤਣ ਦਾ ਜਿਕਰ ਹੈ, ਕਿ ਕਿਵੇਂ ਦੋ ਹਜਾਰ ਸਾਲਾਂ ਤਕ, ਉਨਾਂ ਨੇ ਆਮ ਲੋਕਾਂ ਨੂੰ ਹਨੇਰੇ ਵਿੱਚ ਰੱਖਦਿਆਂ ਕੁੱਟਿਆ ਅਤੇ ਲੁੱਟਿਆ।

ਇਸ ਕਹਾਣੀ ਦਾ ਪਾਤਰ ਕਹਿੰਦਾ ਹੈ, 'ਪਰਜਾ ਦੀ ਕਮਾਈ ਮੁਫਤ ਖਾਣ ਦਾ ਤਰੀਕਾ ਹੈ ਇਹ ਰਾਜਵਾਦ, ਬ੍ਰਾਹਮਣਵਾਦ, ਗਿਆਨਵਾਦ। ਪਰਜਾ ਨੂੰ ਕੋਈ ਉਦੋਂ ਤੱਕ ਨਹੀਂ ਬਚਾ ਸਕਦਾ, ਜਦੋਂ ਤਕ ਉਹ ਆਪ ਸੁਚੇਤ ਨਾ ਹੋ ਜਾਵੇ ਤੇ ਸੁਚੇਤ ਹੋਣ ਦੇਣਾ ਇੰਨਾਂ ਸਵਾਰਥੀਆਂ ਨੂੰ ਪਸੰਦ ਨਹੀਂ"।

ਦਸਵੀਂ ਕਹਾਣੀ 'ਨਾਗਦੱਤਾ' ਚਾਣਕੀਆਂ ਦੌਰ ਬਾਰੇ ਹੈ, ਜਦੋਂ ਛੋਟੇ ਛੋਟੇ ਗਣਾਂ ਨੂੰ ਜਿੱਤ ਕੇ ਇਕ ਵੱਡਾ ਸਾਮਰਾਜ ਬਣਾਉਣ ਦੀਆਂ ਗੋਂਦਾ ਗੁੰਦੀਆਂ ਜਾ ਰਹੀਆਂ ਹਨ। ਵਿਉਂਤਾਂ ਸਮਝਣ ਅਤੇ ਸਿੱਖਣ ਲਈ, ਨਾਗਦਤਾ ਐਥਨਜ ਜਾਂਦਾ ਹੈ। ਇਸ ਕਹਾਣੀ 'ਚ ਚਾਣਕੀਆ ਤੇ ਨਾਗਦਤਾ ਦੀ ਗੱਲਬਾਤ ਵਿੱਚ, 'ਵਿਹਾਰਕ ਤਰਕਸ਼ੀਲਤਾ' ਦੀਆਂ ਕੰਨਸੋਆਂ ਮਿਲਦੀਆਂ ਹਨ। ਈਸਾ ਤੋਂ 50 ਵਰ੍ਹੇ ਪਹਿਲਾਂ ਵਾਪਰੀ ਗਿਆਰਵੀਂ ਕਹਾਣੀ ਪਹਿਲੇ ਪ੍ਰਸਿੱਧ ਨਾਟਕਕਾਰ ਅਸ਼ਵਘੋਸ਼ ਬਾਰੇ ਹੈ, ਜਿਸਨੇ ਯੂਨਾਨੀਆਂ ਦੀ ਨਾਟਕ ਕਲਾ ਤੋਂ ਪ੍ਰੇਰਿਤ ਹੋ ਕੇ, ਇਸ ਵਿਧਾ ਨੂੰ ਭਾਰਤੀ ਸਭਿਆਚਾਰ ਵਿਚ ਬਹੁਤ ਹੀ ਖੂਬਸੂਰਤ ਤਰੀਕੇ ਨਾਲ ਪਿਉਂਦ ਕੀਤਾ। ਪੰਦਰਵੀਂ ਕਹਾਣੀ, ਸੂਫੀਮਤ ਦੇ ਉਥਾਨ ਬਾਰੇ, 'ਬਾਬਾ ਨੂਰਦੀਨ' ਹੈ। ਈਸਟ ਇੰਡੀਆ ਕੰਪਨੀ ਦੇ ਜੰਗਲੀ ਰਾਜ ਅਤੇ ਲੁੱਟ ਦੀ ਬਾਤ ਪਾਉਂਦੀ ਸਤਾਰਵੀਂ ਕਹਾਣੀ ਦਾ ਨਾਂ , 'ਰੇਖਾ ਭਗਤ' ਹੈ। ਛੇਕੜਲੀ ਕਹਾਣੀ , 'ਸਮਰ 1942' ਉਸ ਬੰਦੇ ਬਾਰੇ ਹੈ, ਜੋ ਰੂਸੀ ਜਿੱਤ ਦੀ ਇਛਾ ਲੈ ਕੇ, ਜਪਾਨੀਆਂ ਖਿਲਾਫ ਲੜਨ ਲਈ ਜਾਂਦਾ ਹੈ, ਉਸਦੀ ਧਾਰਣਾ ਹੈ ਕਿ, 'ਕਮਿਊਨਿਸਟ ਪਾਰਟੀ,' ਹੀ ਮਨੁੱਖਤਾ ਲਈ ਆਸ ਦੀ ਇਕ ਚਿਣਗ ਹੈ।

ਪੁਸਤਕ ਦੇ ਉਦੇਸ਼ ਬੋਲਦਿਆਂ, ਰਾਹੁਲ ਲਿਖਦਾ ਹੈ, "ਮਨੁੱਖੀ ਸਮਾਜ ਦੀ ਤਰੱਕੀ ਬਾਰੇ ਸਿਧਾਂਤਕ ਖੋਜ ਮੈਂ ਆਪਣੀ ਕਿਤਾਬ 'ਮਨੁੱਖੀ ਸਮਾਜ' ਵਿੱਚ ਕੀਤੀ ਹੈ। ਇਸ ਦੀ ਸਰਲ ਵਿਆਖਿਆ ਵੀ ਕੀਤੀ ਜਾ ਸਕਦੀ ਹੈ, ਜਿਸ ਨਾਲ ਅਜਿਹੀ ਤਰੱਕੀ ਨੂੰ ਸਮਝਣ ਵਿੱਚ ਮੱਦਦ ਮਿਲ ਸਕਦੀ ਹੈ। ਇਸੇ ਖਿਆਲ ਨੇ ਹੀ ਮੈਨੂੰ, 'ਵੋਲਗਾ ਤੋਂ ਗੰਗਾ' ਲਿਖਣ ਲਈ ਮਜਬੂਰ ਕੀਤਾ। ਇਸ ਮਕਸਦ ਲਈ ਮੈਂ ਹਿੰਦ-ਯੂਰਪੀ ਜਾਤੀ ਨੂੰ ਚੁਣਿਆ, ਕਿਉਂਕਿ ਇਸ ਨਾਲ ਭਾਰਤੀ ਪਾਠਕਾਂ ਨੂੰ ਸਹੂਲਤ ਰਹੇਗੀ"

ਭਾਰਤੀ ਸਮਾਜ ਦੀ ਪੜਾਅ-ਵਾਰ ਤਰੱਕੀ ਨੂੰ ਜਾਣਨ ਸਮਝਣ ਦੇ ਇਛੁਕ ਪਾਠਕ ਲਈ ਇਹ ਪੁਸਤਕ ਪੜਨੀ ਜਰੂਰੀ ਹੈ।

369 ਪੰਨਿਆਂ ਦੀ ਸਜਿਲਦ ਪੁਸਤਕ ਦਾ ਮੁੱਲ 300 ਰੁਪਏ ਅਤੇ ਪੇਪਰ ਬੈਕ ਦਾ ਮੁਲ 180 ਰੁਪਏ ਹੈ। ਜਿਸ ਨੂੰ ਪ੍ਰਾਪਤ ਕਰਨ ਲਈ 93568-10856 ਫੋਨ ਤੇ ਸੰਪਰਕ ਕੀਤਾ ਜਾ ਸਕਦਾ ਹੈ।

**ਅਵਤਾਰ ਗੋਂਦਾਰਾ**

gondarasa@gmail.com

# ਅਲਵਿਦਾ ਤੇ ਖੁਸ਼ਆਮਦੀਦ



ਅਵਤਾਰ ਗੋਂਦਾਰਾ

ਬੀਤੇ ਵਰ੍ਹੇ ਨੂੰ ਅਲਵਿਦਾ ਤੇ ਆ ਰਹੇ 2014 ਨੂੰ ਖੁਸ਼ਆਮਦੀਦ ਕਹਿੰਦਿਆਂ ਉਨਾਂ ਮੁੱਦਿਆਂ ਤੇ ਪਿਛਲ ਝਾਤ ਮਾਰਨ ਦੀ ਲੋੜ ਹੈ ਜੋ ਚੰਗੇਰੇ ਸਮਾਜ ਦੀ ਸਿਰਜਣਾ ਲਈ ਤੁਰੇ ਸਾਥੀਆਂ ਦੇ ਮਨਾਂ ਵਿਚ ਉਸਲਵਟੇ ਲੈਂਦੇ ਰਹਿੰਦੇ ਹਨ। ਜਿਆਦਾਤਰ ਲੋਕ ਆਪਣੀ ਹਉਮੈ ਦੇ ਖੂਹ ਚੋਂ ਬਾਹਰ ਨਹੀਂ ਆਉਂਦੇ। ਕਈਆਂ ਨੂੰ ਲਹਿਰ ਜਾਂ ਜਥੇਬੰਦੀ ਨਾਲ ਫਿਰਦਿਆਂ ਵੀ ਘਰ ਪਰਿਵਾਰ, ਜਮੀਨ ਜਾਇਦਾਦ ਦੀ 'ਚਿੰਤਾ' ਵਧ ਰਹਿੰਦੀ ਹੈ ਤੇ ਜਨਤਕ ਮਸਲਿਆਂ ਦਾ ਫਿਕਰ ਘੱਟ। ਉਹ ਇਨਕਲਾਬੀ ਵਿਰਸੇ ਦਾ ਦਾਅਵੇਦਾਰ ਵੀ ਬਣਨੋ ਨਹੀਂ ਹਟਦੇ। ਉਨਾਂ ਨੂੰ ਲਗਦਾ ਹੈ, 'ਨਿਜ' ਲਈ ਥੋੜਾ ਜਿਹਾ ਹੋਰ ਕਰ ਲਵਾਂ, ਜਨਤਕ ਮਸਲਿਆਂ ਬਾਰੇ ਵਿਹਲਾ ਹੋ ਕੇ ਸੋਚੂੰਗਾ। ਉਨਾਂ ਨੂੰ ਇਹ ਵੀ ਗਿਲਾ ਰਹਿੰਦਾ ਹੈ ਕਿ ਜਦੋਂ ਕੋਈ ਦੁਖ ਤਕਲੀਫ ਹੁੰਦੀ ਹੈ ਤਾਂ ਜਨਤਕ ਜਥੇਬੰਦੀ ਜਾਂ ਮੈਂਬਰ ਉਸਦੀ ਬਾਂਹ ਨਹੀਂ ਫੜਦੇ। ਦੋਸਤੀਆਂ- ਰਿਸ਼ਤੇਦਾਰੀਆਂ ਕੰਮ ਨਹੀਂ ਆਉਂਦੀਆਂ। ਅੰਤ ਵਿਚ ਪੈਸਾ ਹੀ ਕੰਮ ਆਉਂਦਾ ਹੈ। ਇੰਨਾਂ ਗਿਲਿਆਂ-ਸ਼ਿਕਵਿਆਂ ਵਿਚ ਕਈ ਮੈਂਬਰਾਂ ਦੀਆਂ ਭਾਵਨਾਵਾਂ ਦੀ ਗੂੰਜ ਸੁਣਾਈ ਦਿੰਦੀ ਹੈ। 'ਦੁੱਖ', 'ਜਨਤਕ ਕੰਮ', 'ਰਿਸ਼ਤੇਦਾਰ', 'ਦੋਸਤ', 'ਸਹਾਰਾ' ਤੇ 'ਪੈਸਾ' ਕਿੰਨੇ ਹੀ ਰੇੜਕੇ ਹਨ। ਸਾਨੂੰ ਸਾਰਿਆਂ ਨੂੰ ਪਤੈ, ਅਸੀਂ ਜਿੰਦਗੀ ਸਮਾਜਕ ਪੱਧਰ ਤੇ ਜਿਉਂਦੇ ਹਾਂ, ਪਰ ਭੋਗਦੇ ਨਿੱਜੀ ਪੱਧਰ ਤੇ ਹਾਂ। ਹੋਰ ਕੋਈ ਤਰੀਕਾ ਨਹੀਂ। ਕਿਸੇ ਦੇ ਖਾਣ ਨਾਲ ਸਾਨੂੰ ਰੱਜ ਨਹੀਂ ਆ ਸਕਦਾ, ਨਾ ਹੀ ਕਿਸੇ ਆਪਣੇ ਦਾ ਸਿਰ ਦਰਦ, ਅਸੀਂ ਨਿਜੀ ਸਿਰ ਵਿੱਚ ਤਬਦੀਲ ਕਰ ਸਕਦੇ ਹਾਂ। ਸਾਂਝਾਂ ਤੇ ਸਹਾਰਿਆਂ ਦੇ ਲੈਣ ਦੇਣ ਦਾ ਆਪਣਾ ਗਣਿਤ ਹੈ। ਇਹ ਦੁਖ ਨੂੰ ਸਹਿਣਯੋਗ ਤੇ ਖੁਸ਼ੀ ਨੂੰ ਮਾਨਣਯੋਗ ਬਣਾਉਂਦਾ ਹੈ। ਇਹ ਇਖਲਾਕੀ ਜਾਮਾ ਇਕ ਮੱਦਦ ਦਾ ਸਿਲਸਿਲਾ ਬੀਮੇ ਵਾਂਗ ਹੈ, ਤੁਸੀਂ ਜਿੰਨੀ ਕੁ ਕਿਸ਼ਤਤਾਰੀ ਹੈ, ਉਸੇ ਮੁਤਾਬਿਕ ਹੀ ਇਵਜਾਨਾ ਮਿਲਦਾ ਹੈ। ਜਥੇਬੰਦੀ ਲਈ, ਵਿਹਲ ਜਾਂ ਛੁੱਟੀਆਂ ਦਾ ਸਮਾਂ ਦੇਣ ਵਾਲੇ ਕਰਮੀਆਂ ਨੂੰ ਮੱਧਮ ਹੁੰਗਾਰੇ ਨਾਲ ਹੀ ਸਬਰ ਕਰਨਾ ਪਊ। ਜੇ ਜਿਆਦਾ ਦੀ ਤਲਬ ਹੈ, ਤਾਂ ਕ੍ਰਿਸ਼ਨ ਬਰਗਾੜੀ ਬਣਨਾ ਪਊ, ਫਿਰ ਕਾਸੇ ਦੀ ਤੋਟ ਨਹੀਂ। ਨਾ ਪੈਸੇ ਦੀ, ਨਾ ਹੁੰਗਾਰੇ ਦੀ। ਕਈ ਸਰਦੇ ਪੁਜਦੇ ਮੈਂਬਰਾਂ ਵਲੋਂ ਵੀ, 'ਪੈਸੇ ਦੀ ਸੱਤਾ' ਨੂੰ ਬੇਲੋੜਾ ਉਚਿਆਇਆ ਜਾਂਦਾ ਹੈ। ਇਹ ਬੜਾ ਟੇਡਾ ਮਸਲਾ ਹੈ। ਕੁੱਲੀ, ਗੁੱਲੀ, ਜੁੱਲੀ ਦੀ ਘੱਟੋ ਘੱਟ ਲੋੜ ਦਾ ਰੌਲਾ ਨਹੀਂ, ਰੌਲਾ ਤਾਂ 'ਬਾਹਲੇ' ਹੋਣ ਦਾ ਹੈ। ਸੁਆਲ ਇਹ ਹੈ ਕਿ ਜਿਆਦਾ ਕਿੰਨਾਂ ਹੋਵੇ? ਇਸਦਾ ਕੋਈ ਹੱਦ ਬੰਨਾ ਨਹੀਂ। ਹੁਣ ਤੱਕ ਕੋਈ ਵੀ ਚਿੰਤਕ, ਦਾਰਸ਼ਨਿਕ ਜਾਂ ਅਰਥਸ਼ਾਸਤਰੀ ਇਹ ਨਹੀਂ ਦੱਸ ਸਕਿਆ। ਇਹ ਇਕ ਦਿਲਚਸਪ ਸੁਆਲ ਹੈ। ਹਰ ਬੰਦੇ ਨੇ ਆਪਣੇ ਆਪ ਨੂੰ, ਇਸਦਾ ਜੁਆਬ ਦੇਣਾ ਹੈ। ਨਹੀਂ ਤਾਂ ਸਾਰੀ ਉਮਰ ਨੜਿਨਵੇਂ ਦਾ ਗੇੜ ਬਣਿਆ ਰਹਿੰਦਾ ਹੈ। ਇਕ ਖਾਸ ਕਿਸਮ ਦੀ ਤਰਜੇ-ਜਿੰਦਗੀ ਅਪਨਾਉਣੀ ਪਊ। ਇਸ ਵਿਚੋਂ ਹੀ, ਸਾਡਾ ਸਮਾਜ, ਜਨਤਕ ਜਥੇਬੰਦੀਆਂ ਨਾਲ ਰਿਸ਼ਤਾ ਤਹਿ ਹੁੰਦਾ ਹੈ। ਬੇਲਗਾਮ ਹੋ ਕੇ ਨਹੀਂ ਜਿਉਂਇਆਂ ਜਾ ਸਕਦਾ। ਤੁਹਾਨੂੰ ਕੋਈ ਨਾ ਕੋਈ ਤਾਂ ਹੱਦ ਤਾਂ ਤਹਿ ਕਰਨੀ ਪਊ। ਅਸਲੀ ਤੇ ਜਾਅਲੀ ਲੋੜਾਂ ਨੂੰ ਪ੍ਰਭਾਸ਼ਿਤ ਕਰਨਾ ਪਊ। ਇਹ ਗੱਲ ਮੰਡੀ ਤੇ ਨਹੀਂ ਸਿੱਟੀ ਜਾ ਸਕਦੀ। ਇਹ ਨਹੀਂ ਹੋ ਸਕਦਾ ਤੁਸੀਂ ਇਕੋ ਵੇਲੇ ਕੂੜਾ ਵੀ ਖਿਲਾਰੀ ਜਾਵੋ ਤੇ ਸਫਾਈ ਦੀ ਅਣਹੋਂਦ ਦਾ ਗਿਲਾ ਵੀ ਕਰੀ ਜਾਉ। ਇਸ ਬਾਰੇ ਵੀ ਚਰਚਾ ਕਰਦੇ ਰਹਿਣ ਦੀ ਲੋੜ ਹੈ। ਇਸਨੂੰ ਪਿਛਲੇ ਵਰ੍ਹੇ ਦੇ ਹੈਂਗਓਵਰ ਦੀ ਤਰਾਂ ਲੈਣਾ ਚਾਹੀਦਾ ਹੈ ਤਾਂ ਜੋ ਇਸ ਤੋਂ ਛੁਟਕਾਰਾ ਪਾਇਆ ਜਾ ਸਕੇ। ਚੌਗਿਰਦੇ ਦੀ ਤਬਦੀਲੀ ਦੇ ਨਾਲ ਨਾਲ, ਆਵਦੀ ਕਾਇਆਂਕਲਪ ਵੀ ਹੁੰਦੀ ਰਹਿਣੀ ਚਾਹੀਦੀ ਹੈ। ਇਸ ਚੁੰਝ ਚਰਚਾ ਚੋਂ ਹੀ ਰਿਸ਼ਤੇਦਾਰੀਆਂ ਤੇ ਦੋਸਤੀਆਂ ਦਾ ਸੁਆਲ ਨਿਕਲਦਾ ਹੈ। ਇਸ ਤੋਂ ਵੀ ਅੱਗੇ ਇਹ ਮਨੁੱਖੀ ਰਿਸ਼ਤਿਆਂ ਦਾ ਸੁਆਲ ਬਣਦਾ ਹੈ। ਪਰਿਵਾਰਕ ਰਿਸ਼ਤੇਦਾਰ ਬੰਦੇ ਦੀ ਚੋਣ ਨਹੀਂ ਹੁੰਦੇ। ਭੂਆ ਕੌਣ ਹੋਵੇ ਤੇ ਚਾਚਾ ਕੌਣ, ਇਹ ਤੁਹਾਡੇ ਵੱਸ ਨਹੀਂ। ਉਹ ਸਹਾਈ ਵੀ ਹੋ ਸਕਦੇ ਹਨ ਤੇ ਦੋਖੀ ਵੀ। ਇਸਦੇ ਉਲਟ, ਦੋਸਤੀਆਂ ਕਮਾਈਆਂ ਜਾਂਦੀਆਂ ਹਨ, ਵਿਰਸੇ ਵਿੱਚ ਨਹੀਂ ਮਿਲਦੀਆਂ। ਬੱਸ ਵਿਚ ਇਕੱਠੇ ਸਫਰ ਕਰਦਿਆਂ, ਚਾਹ ਜਾਂ ਪੈਗ ਸਾਂਝਾ ਕਰਦਿਆਂ ਜਾਂ ਸ਼ੁਗਲ ਮੇਲਾ ਕਰਦਿਆਂ ਦੋਸਤੀਆਂ ਦੀ ਜੜ੍ਹ ਨਹੀਂ ਲਗਦੀ ਹੈ, ਨਾ ਇਹ ਇਕ ਬੱਝਵੇਂ ਹੰਡਣਸਾਰ ਰਿਸ਼ਤੇ ਵਿਚ ਤਬਦੀਲ ਹੁੰਦੀਆਂ ਹਨ। ਸਾਰੇ ਜਾਣਕਾਰ ਦੋਸਤ ਨਹੀਂ ਹੋ ਸਕਦੇ। ਜਥੇਬੰਦੀਆਂ ਵਿਚ ਕੰਮ ਕਰਦਿਆਂ ਅਕਸਰ ਬਹਿਸਾਂ ਹੁੰਦੀਆਂ ਹਨ, ਏਜੰਡੇ ਤਾਂ ਸਾਂਝੇ ਹੁੰਦੇ ਹਨ, ਪਰ ਸਹਿਕਰਮੀ ਆਪਣੀਆਂ ਸੋਚਾਂ, ਭਾਵਨਾਵਾਂ, ਲੁਕਵੇਂ ਮਨਸ਼ੇ, ਈਰਖਾਵਾਂ, ਸਾੜੇ ਆਪਸ ਵਿਚ ਘੱਟ ਹੀ ਸਾਂਝੇ ਕਰਦੇ ਹਨ। ਇਹੀ ਹੈ ਜਿੰਨਾਂ ਨਾਲ ਅਪਣਤ ਬਣਦੀ ਹੈ। ਜੋ ਦੋਸਤੀ ਦੀ ਬੁਨਿਆਦ ਬਣਦੇ ਹਨ। ਜੇ ਅਸੀਂ ਨੀਂਹ ਹੀ ਨਹੀਂ ਧਰੀ, ਦੋਸਤੀਆਂ ਕਮਾਈਆਂ ਹੀ ਨਹੀਂ, ਕੋਈ ਰਿਸ਼ਤਾ ਪਨਪਿਆ ਹੀ ਨਹੀਂ, ਤਾਂ ਫਿਰ ਉਲਾਂਭੇ ਕਾਹਦੇ। ਜਿਹੜੀ ਫਸਲ ਅਸੀਂ ਬੀਜੀ ਹੀ ਨਹੀਂ, ਉਸਦੇ ਵੱਧ ਜਾਂ ਘੱਟ ਝਾੜ ਦਾ ਕਾਹਦਾ ਗਿਲਾ। ਅਜਿਹੀਆਂ ਸਥਿਤੀਆਂ ਵਿੱਚ, ਜਥੇਬੰਦਕ ਕੰਮ ਕਾਜ ਤੋਂ ਅੱਗੇ, ਰਾਬਤਾ ਮਨ ਦੀ ਦਹਿਲੀਜ ਨਹੀਂ ਟੱਪਦਾ। ਇਹ ਤਾਂ ਇਉਂ ਐਂ, ਜਿਵੇਂ ਬਿਨਾਂ ਛਾਲ ਮਾਰਿਆਂ, ਕਿਨਾਰੇ ਕਿਨਾਰੇ ਫਿਰਦਿਆਂ, ਕੋਈ ਝੀਲ ਦੀ ਡੂੰਘਾਈ ਦੀ ਥਾਹ ਪਾਉਣਾ ਚਾਹੇ। ਸਹਿਕਰਮੀਆਂ ਦੇ ਆਪਸੀ ਸਬੰਧਾਂ ਵਿਚਲੀ ਇਸ ਗੰਢ ਨੂੰ ਵੀ ਖੋਲਣ ਦੀ ਲੋੜ ਹੈ। ਜੱਥੇਬੰਦੀ ਵਿਚ ਕੰਮ ਕਰਦਿਆਂ, ਵਿਗੋਚਿਆਂ ਦੇ ਨਾਲ ਨਾਲ ਸਿੱਧੀਆਂ ਜਾਂ ਅਸਿੱਧੀਆਂ ਪ੍ਰਾਪਤੀਆਂ ਨੂੰ ਯਾਦ ਕਰਦਿਆਂ, ਅਗਲੇ ਵਰ੍ਹੇ ਦਾ ਏਜੰਡਾ, ਇਹ ਵੀ ਹੋ ਸਕਦਾ ਹੈ ਕਿ ਆਪਣੀਆਂ ਸਾਝਾਂ ਦੇ ਆਯਾਮ (Dimensions) ਨੂੰ ਹੋਰ ਵਿਸ਼ਾਲ ਕਿਵੇਂ ਕੀਤਾ ਜਾਵੇ?



# ਪ੍ਰਤੀਕਰਮ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com



'ਤਰਕਸ਼ੀਲ' ਨਵੰਬਰ-ਦਸੰਬਰ 2013 ਦਾ ਅੰਕ ਪੜ੍ਹਿਆ। ਇਸ ਦਾ ਸਾਰਾ ਮੈਟਰ ਹੀ ਵਾਰ-ਵਾਰ ਪੜ੍ਹਨ ਅਤੇ ਸੰਭਾਲਣ ਯੋਗ ਹੈ। ਟਾਈਟਲ ਸਮੇਂ ਮੁਤਾਬਿਕ ਬਹੁਤ ਹੀ ਢੁਕਵਾਂ ਹੈ। ਗਦਰੀ ਬਾਬਿਆਂ ਵਿੱਚ ਗ਼ਦਰੀ ਗੁਲਾਬ ਕੌਰ ਦੀ ਫੋਟੋ ਬਹੁਤ ਚੰਗੀ ਲੱਗੀ। ਜਿਸ ਵਿੱਚੋਂ ਆਜ਼ਾਦੀ ਵਿੱਚ ਪਾਇਆ ਹੋਇਆ ਔਰਤਾਂ ਦਾ ਯੋਗਦਾਨ ਸਾਫ ਝਲਕਦਾ ਹਹੈ। ਅੰਤਰ ਝਾਤ ਦੀ ਛਪਾਈ ਅਤੇ ਰੰਗ ਠੀਕ ਸੀ। ਸੰਪਾਦਕੀ ਬਹਤ ਵਧੀਆ ਸੀ। ਦੱਸਿਆ ਗਿਆ ਹੈ ਕਿ ਰਾਜਨੀਤੀ ਵਾਲੇ ਲੋਕ ਕਿਵੇਂ ਵੋਟਾਂ ਖਾਤਰ ਫਿਰਕੂ ਰੰਗਤ ਦੇ ਕੇ ਲੋਕਾਂ ਨੂੰ ਲੜਾਉਂਦੇ ਹਨ। ਸਟੈਨੋ ਜੀ ਦਾ ਲੇਖ 'ਫਾਸ਼ੀਵਾਦ' ਬਹੁਤ ਵਧੀਆ ਹੈ। ਉਦਾਹਰਣਾਂ ਦੇਣ ਨਾਲ ਸੌਖਾ ਸਮਝ ਆਉਂਦਾ ਹਹੈ। ਰਾਜਪਾਲ ਜੀ ਦਾ ਲੇਖ ਗ਼ਦਰ ਬਾਰੇ ਠੀਕ ਹੈ। ਡਾ. ਬਲਵੰਤ ਸਿੱਧੂ ਦਾ ਲੇਖ ਇੱਕ ਜੁਆਬ ਦੇ ਰੂਪ ਵਿੱਚ ਬਹੁਤ ਵਧੀਆ ਹੈ। ਕਿਵੇਂ ਹਾਰਮੋਨ ਘਟਣ ਕਰਕੇ ਔਰਤ ਦੇ ਸੁਭਾਅ ਵਿੱਚ ਤਬਦੀਲੀ ਆਉਂਦੀ ਹੈ। ਮਨਪ੍ਰੀਤ ਸੈਦੋਕੇ ਦਾ (ਮੈਂ ਤਰਕਸ਼ੀਲ ਕਿਵੇਂ ਬਣਿਆ) ਵੀ ਠੀਕ ਹੈ। ਸਾਰਿਆਂ ਨਾਲੋਂ ਵਧੀਆ ਜਸਵੰਤ ਮੁਹਾਲੀ ਜੀ ਦਾ ਸੂਖਮ ਜੀਵਾਂ ਵੱਲੋਂ ਆਪਣੇ-ਆਪਣੇ ਕੰਮ ਗਿਣਵਾ ਕੇ ਰਾਸ਼ਟਰੀ ਸੂਖਮ ਜੀਵ ਬਣਨ ਲਈ ਵੋਟਾਂ ਮੰਗਵਾਈਆਂ। ਸੰਪਾਦਕੀ ਬੋਰਡ, ਲੇਖਕ, ਪ੍ਰਬੰਧਕ ਪ੍ਰਸ਼ੰਸਾ ਦੇ ਹੱਕਦਾਰ ਹਨ।

**ਗੁਰਪ੍ਰੀਤ ਸਹਿਣਾ (ਬਰਨਾਲਾ)**

ਜੁਲਾਈ-ਅਗਸਤ (ਅੰਕ-4) ਵਿੱਚ ਸੰਪਾਦਕੀ ਬਹੁਤ ਵਧੀਆ ਸੀ। ਸਿੱਖਿਆ ਵਿਭਾਗ ਵਿੱਚ ਲਾਇਬ੍ਰੇਰੀਆਂ ਲਈ ਕਿਤਾਬਾਂ ਦੀ ਚੋਣ ਵਿੱਚ ਹੀ ਵਿਭਾਗ ਦੀ ਕਾਰਗੁਜਾਰੀ ਦੱਸਦੀ ਹੈ ਕਿ ਉਹ ਸਮਾਜ ਨੂੰ ਕਿੱਧਰ ਲਿਜਾਉਣਾ ਚਾਹੁੰਦੇ ਹਨ। ਲੁਕਵੇਂ ਢੰਗ ਨਾਲ ਕੰਮ ਕਰ ਰਹੇ ਹਨ। ਡਾ. ਅਵਤਾਰ ਸਿੰਘ ਢੀਂਡਸਾ ਦੀ ਬ੍ਰਹਿਮੰਡ ਯਾਤਰਾ ਲੜੀਵਾਰ ਲੇਖ ਅਖੌਤੀ ਸੰਤਾਂ, ਬਾਬਿਆਂ ਨੂੰ ਆਪਣਾ ਦ੍ਰਿਸ਼ਟੀਕੋਣ ਉੱਪਰ ਨੂੰ ਉਂਗਲ ਕਰਨ ਦੀ ਬਜਾਏ ਬਦਲ ਕੇ ਇਸ ਗ੍ਰਹਿ ਤੇ ਹੀ ਸੁਧਾਰ ਕਰਨ ਵੱਲ ਸੇਧਤ ਹੈ ਤੇ ਸਮਾਜ ਲਈ ਜਾਣਕਾਰੀ ਭਰਪੂਰ ਹੈ। ਡਾ. ਬਲਵੰਤ ਸਿੰਘ ਸਿੱਧੂ ਸਾਹਿਬ ਦੇ ਸਾਰੇ ਹੀ ਲੇਖ ਜਾਣਕਾਰੀ ਭਰਪੂਰ ਹੁੰਦੇ ਹਨ। ਡਾ. ਬਲਜਿੰਦਰ ਸਿੰਘ ਸੇਖੋਂ ਜੀ ਦਾ ਲੇਖ 'ਬਲੱਡ ਪ੍ਰੈਸ਼ਰ ਬਹੁਕੌਮੀ ਕੰਪਨੀਆਂ ਦੀ ਲੁੱਟ ਦਾ ਸਾਧਨ' ਤੇ ਇਹਨਾਂ ਤੋਂ ਬਚਣ ਦੇ ਉਪਾਅ ਜੋ ਕਿ ਵਿਸਥਾਰ ਵਿੱਚ ਦਿੱਤੇ ਹਨ ਬਹੁਤ ਹੀ ਸਮੇਂ ਤੇ ਅੱਜ ਦੇ ਯੁੱਗ ਵਿੱਚ ਜਦੋਂ ਹਰ ਘਰ ਵਿੱਚ ਕੋਈ ਨਾ ਕੋਈ ਇਸ ਬੀਮਾਰੀ ਨਾਲ ਪੀੜਤ ਹੈ, ਦੇ ਲਈ ਗੁਣਕਾਰੀ ਹੈ। ਦਸ ਸੁਆਲ ਦਾ ਪੰਨਾ ਵਿਦਿਆਰਥੀਆਂ ਲਈ ਬਹੁਤ ਹੀ ਚੰਗਾ ਢੁਕਵਾਂ ਕਦਮ ਹੈ। ਸਤੰਬਰ-ਅਕਤੂਬਰ (ਅੰਕ 5), ਦਾ ਟਾਈਟਲ ਆਪਣੇ ਆਪ ਇਕ ਤਰਕਸ਼ੀਲਤਾ ਦਾ ਸੰਦੇਸ਼ ਦਿੰਦਾ ਮੂੰਹ ਬੋਲਦੀ ਤਸਵੀਰ ਹੈ। ਹੇਮ ਰਾਜ ਸਟੈਨੋ ਜੀ ਦਾ ਲੇਖ ਭਗਤ ਸਿੰਘ ਬਾਰੇ ਬਹੁਤ ਹੀ ਗਹਿਰਾਈ ਤਕ ਪਹੁੰਚਦੇ ਹੋਏ ਆਪਣੀ ਸੋਚ ਵਿੱਚ ਵੱਡੀ ਤਬਦੀਲੀ ਲਈ ਉਭਾਰਦਾ ਹੈ। ਪੰਨਾ ਨੰ: 43 ਸਤਨਾਮ, ਨੀਰਜ ਦਾਊਂ ਦੀ ਕੇਸ ਹਿਸਟਰੀ ਰਿਪੋਰਟ ਪਾਠਕਾਂ ਲਈ ਤੇ ਸਮਾਜ ਵਿੱਚ ਅੰਧਵਿਸ਼ਵਾਸਾਂ ਤੇ ਹੋਰ ਸਮਾਜਿਕ ਕੁਰੀਤੀਆਂ ਨੂੰ ਦੂਰ ਕਰਦੇ ਹੋਏ ਸਮਾਜ ਨੂੰ ਇਹਨਾ ਵੱਲ ਇੱਕਜੁੱਟ ਹੋ ਕੇ ਲੜਨ ਦੀ ਲੋੜ ਵੱਲ ਸੇਧਤ ਹੈ।

**ਹਰਨੇਕ ਸਿਘ ਲਾਛੜੂ**

ਇਹ ਬੜੀ ਚੰਗੀ ਗੱਲ ਹੈ ਕਿ ਤਰਕਸ਼ੀਲ ਪਰਚੇ ਦੇ ਹਰ ਇੱਕ ਅੰਕ ਵਿੱਚ ਹੇਮ ਰਾਜ ਸਟੈਨੋ ਦਾ ਇੱਕ ਲੇਖ ਜਰੂਰ ਹੀ ਹੁੰਦਾ ਹੈ। ਲੇਖਕ ਦੇ ਵਿਚਾਰ ਬਹੁਤ ਹੀ ਗੰਭੀਰ, ਡੂੰਘਾਈ ਵਾਲੇ ਅਤੇ ਮਹੱਤਵਪੂਰਨ ਹੁੰਦੇ ਹਨ, ਇਹ ਵਿਚਾਰ ਸਾਡੀ ਸੋਚ ਨੂੰ ਉਸਾਰੂ ਬਣਾਉਂਦੇ ਹਨ, ਸਾਨੂੰ ਯਥਾਰਥ ਨਾਲ ਜੁੜਨ ਦੀ ਪ੍ਰੇਰਨਾ ਦਿੰਦੇ ਹਨ ਅਤੇ ਅਗਾਂਹਵਧੂ ਇਤਿਹਾਸ ਨੂੰ ਖੋਜਣ ਦੀ ਵੀ ਪ੍ਰੇਰਨਾ ਬਣਦੇ ਹਨ।

ਇੱਕ ਬੜੀ ਅਣਥੱਕ ਮਿਹਨਤ, ਠੋਸ ਦਲੀਲ, ਕਠਿਨ ਸਾਧਨਾਂ ਤੇ ਅਗਾਂਹਵਧੂ ਪ੍ਰਵਿਰਤੀ ਦੁਆਰਾ ਇਹ ਲਿਖੇ ਲੇਖ ਆਪਣੀ ਅਗਾਂਹਵਧੂ ਸੋਚ ਦੇ ਖੇਤਰ ਵਿੱਚ ਆਪਣੇ ਪਾਠਕਾਂ ਲਈ ਇਕ ਖਾਸ ਮੁਕਾਮ ਰੱਖਦੇ ਹਨ। ਹੇਮ ਰਾਜ ਸਟੈਨੋ ਚਾਹੇ ਕਿਸੇ ਵੀ ਵਿਸ਼ੇ ਬਾਰੇ ਲਿਖੇ, ਉਹ ਖੁੱਲ ਕੇ ਲਿਖਦਾ ਹੈ, ਠੋਸ ਦਲੀਲ ਉਸਦੀ ਕਲਮੀ ਚਿੱਤਰਕਾਰੀ ਦੇ ਕੁੱਝ ਉਘਰਵੇਂ ਲੱਛਣ ਹਨ। ਉਸਦੀ ਵਿਚਾਰ ਚੇਤਨਾ ਵਿਚ, ਜਮਾਤ ਚੇਤਨਾ ਵੀ ਹੈ ਅਤੇ ਇਤਿਹਾਸ ਚੇਤਨਾ ਵੀ, ਇਸੇ ਕਰਕੇ ਉਸਦੀ ਪ੍ਰਗਤੀਵਾਦੀ ਵਿਚਾਰਧਾਰਾ ਸਾਡੇ ਦੇਸ਼ ਦੇ ਇਸ ਨਿਕੰਮੇ ਭ੍ਰਿਸ਼ਟਾਚਾਰੀ ਪ੍ਰਬੰਧ ਨੂੰ ਬਦਲਣ ਲਈ ਵੀ ਪ੍ਰੇਰਿਤ ਕਰਦੀ ਹੈ ਅਤੇ ਪਾਠਕਾਂ ਨੂੰ ਆਪਣੇ ਨਾਲ ਤੋਰ ਲੈਣ ਦੀ ਕਲਾ ਵੀ ਰੱਖਦੀ ਹੈ। ਉਸ ਦੇ ਲੇਖਾਂ ਨੂੰ ਮੁਤਾਲਿਆ ਕਰਦਿਆਂ ਮੈਂ ਇਹ ਨਿਰਸੰਕੋਚ ਕਹਿ ਸਕਦਾ ਹਾਂ ਕਿ ਇਹਨਾਂ ਲੇਖਾਂ ਨੂੰ ਪੰਜਾਬ ਅਤੇ ਵਿਦੇਸ਼ ਵਿੱਚ ਹਜਾਰਾਂ ਦੀ ਗਿਣਤੀ ਵਿੱਚ ਪਾਠਕਾਂ ਨੇ ਪੜ੍ਹਿਆ, ਪਸੰਦ ਕੀਤਾ ਅਤੇ ਅਪਣਾਇਆ ਹੈ। ਮੈਂ ਖਾਸ ਤੌਰ ਤੇ ਹੇਮ ਰਾਜ ਸਟੈਨੋ ਦੀਆਂ ਲਿਖਤਾਂ ਦਾ ਪੁਰਾਣਾ ਪ੍ਰਸੰਸਕ ਹਾਂ ਅਤੇ ਇਸ ਦੀ ਚੜਦੀ ਕਲਾ ਦਾ ਮੰਤਜ਼ਿਰ ਰਿਹਾ ਹਾਂ। ਹੇਮ ਰਾਜ ਡੱਟਕੇ ਦਲੇਰੀ ਨਾਲ ਲਿਖਦਾ ਹੈ, ਮਰਦ ਪ੍ਰਧਾਨ ਸਮਾਜ ਦੀਆਂ ਮਰਜਾਂ ਦੀ ਬਾਖੂਬੀ ਨਿਸ਼ਾਨਦੇਹੀ ਕਰਦਾ ਹੈ, ਅਤੇ ਮਜਬੂਰੀਆਂ ਵੱਸ ਪਏ ਲੋਕਾਂ ਦੀ ਹਕੀਕੀ ਮਨੋਦਸ਼ਾ ਨੂੰ ਧੁਰ ਅੰਦਰੋਂ ਸਮਝਦਾ ਹੈ, ਉਸਨੂੰ ਅਹਿਸਾਸ ਹੈ ਕਿ ਸਮਾਜ ਸਿਰਜਕਾਂ ਦੀ ਪੁੱਗਤ ਵਾਲਾ ਨਿਜ਼ਾਮ ਸਿਰਜਣਾ ਜਰੂਰੀ ਹੈ। ਇਸ ਲਈ ਇਨਕਲਾਬ ਜ਼ਰੂਰੀ ਹੈ। ਮੈਂ ਹੁਣ 83 ਸਾਲ ਦੇ ਲੱਗਭੱਗ ਹਾਂ। ਮੈਨੂੰ ਵਿਸ਼ਵਾਸ ਹੈ ਕਿ ਕਾਮਰੇਡ ਹੇਮ ਰਾਜ ਆਪਣੀਆਂ ਲਿਖਤਾਂ ਰਾਹੀਂ ਕੀਰਤੀਮਾਨ ਸਥਾਪਿਤ ਕਰਦਾ ਰਹੇਗਾ।

**ਅਵਤਾਰ ਪਾਬਲਾ, ਕਾਵੇਂਟਰੀ (ਇੰਗਲੈਂਡ)**

ਨਵੰਬਰ-ਦਸੰਬਰ ਅੰਕ ਦਾ ਮੁੱਖ ਪੰਨਾ ਪ੍ਰਭਾਵਸ਼ਾਲੀ ਸੀ। ਕਵਿਤਾ ਗ਼ਦਰ ਦੀ ਲੋੜ, ਸ੍ਰੀ ਰਾਜਪਾਲ ਸਿੰਘ ਦੀ ਲਿਖਤ, ਹੇਮ ਰਾਜ ਸਟੈਨੋ ਦਾ ਆਰਟੀਕਲ ਅਤੇ ਅੰਮ੍ਰਿਤ ਢਿੱਲੋਂ ਦੀ ਰਚਨਾ ਸਭ ਤੋਂ ਵੱਧ ਪ੍ਰਭਾਵਸ਼ਾਲੀ ਲੱਗੀਆਂ ਭਾਵੇਂ ਕਿ ਮੈਗਜ਼ੀਨ ਦਾ ਬਾਕੀ ਮੈਟਰ ਵੀ ਘੱਟ ਪ੍ਰਭਾਵਸ਼ਾਲੀ ਨਹੀਂ ਸੀ। ਤਸਵੀਰਾਂ ਦੀ ਸੈਟਿੰਗ ਵਧੀਆ ਹੁੰਦੀ ਹੈ। ਇਸ ਅੰਕ ਵਿੱਚ ਮੈਨੂੰ ਕੋਈ ਨੁਕਸ ਲੱਭਿਆ ਨਹੀਂ। ਇਹ ਸੁਝਾਅ ਹੈ ਕਿ ਸਕੂਲੀ ਵਿਦਿਆਰਥੀਆਂ ਦੇ ਪੱਧਰ ਦੀ ਕੋਈ ਲਿਖਤ ਜਿਵੇਂ ਕਹਾਣੀ ਵਗੈਰਾ ਵੀ ਜ਼ਰੂਰ ਹੋਣੀ ਚਾਹੀਦੀ ਹੈ ਕਿਉਂਕਿ ਸਕੂਲਾਂ ਦੇ ਬੱਚੇ ਮੈਗਜ਼ੀਨ ਬਹੁਤ ਦਿਲਚਸਪੀ ਨਾਲ ਖਰੀਦਦੇ ਹਨ। ਸੰਪਾਦਕੀ ਬੋਰਡ, ਲੇਖਕ ਅਤੇ ਸਮੁੱਚਾ ਅਦਾਰਾ ਹਮੇਸ਼ਾ ਤਰੱਕੀ ਤੇ ਰਹੇ ਅਤੇ ਉੱਚਾ ਹੋਰ ਉੱਚਾ ਹੁੰਦਾ ਰਹੇ।

**ਅਜੀਤ ਪ੍ਰਦੇਸ਼ੀ, ਰੋਪੜ**

ਨਵੰਬਰ-ਦਸੰਬਰ, 2013 ਦੇ ਅੰਕ ਵਿੱਚ ਮੌਤ ਦੀ ਸਜ਼ਾ ਬਾਰੇ ਛਪੇ ਮੇਰੇ ਸਪੱਸ਼ਟੀਕਰਣ ਵਿੱਚ ਇੱਕ ਥਾਂ ਲਿਖਿਆ ਗਿਆ ਸੀ ਕਿ "ਜਿੱਥੋਂ ਤੱਕ ਮਾਰਕਸਵਾਦੀ ਸਿਧਾਂਤ ਨੂੰ ਮੰਨਣ ਵਾਲੀਆਂ ਸਿਆਸੀ ਪਾਰਟੀਆਂ ਦੇ ਸ਼ਾਸ਼ਨ ਕਾਲ 'ਚ ਮੌਤ ਦੀ ਸਜ਼ਾ ਖਤਮ ਨਾ ਹੋਣ ਦਾ ਤੁਅੱਲਕ ਹੈ, ਇਹ ਕਮਿਊਨਿਸਟਾਂ ਦੇ ਸੋਚਣ-ਵਿਚਾਰਨ ਦਾ ਸੁਆਲ ਹੈ, ਆਪਣਾ ਨਹੀਂ"। ਇਸ ਬਾਰੇ ਉੱਘੇ ਵਿਦਵਾਨ ਸੁਰਿੰਦਰ ਅਜਨਾਤ ਜੀ ਨੇ ਮੈਨੂੰ ਫੋਨ 'ਤੇ ਕਿਹਾ ਕਿ ਇਸਤੋਂ ਇਹ ਪ੍ਰਭਾਵ ਜਾਂਦਾ ਹੈ ਕਿ ਜਿਵੇਂ ਕਮਿਊਨਿਸਟਾਂ ਦੀ ਗਲਤੀ ਨੂੰ ਤਾਂ ਗਲਤ ਕਹਿਣਾ ਹੀ ਨਾ ਹੋਵੇ। ਉਪਰੋਕਤ ਪਹਿਰੇ ਤੋਂ ਕਿਸੇ ਨੂੰ ਇਹ ਪ੍ਰਭਾਵ ਜਾ ਸਕਣ ਦੀ ਗੁੰਜਾਇਸ਼ ਬਾਰੇ ਮੈਂ ਅਜਨਾਤ ਜੀ ਨਾਲ ਸਹਿਮਤ ਹਾਂ। ਪਰ ਮੈਂ ਸਪੱਸ਼ਟ ਕਰਦਾ ਹਾਂ ਕਿ ਮੇਰੀ ਇਹ ਸਮਝ ਨਹੀਂ ਸੀ ਅਤੇ ਨਾ ਹੈ। ਜਦੋਂ ਅਸੀਂ ਮੌਤ ਦੀ ਸਜ਼ਾ ਨੂੰ ਹੀ ਗਲਤ ਕਹਿ ਦਿੱਤਾ ਤਾਂ ਇਹ ਚਾਹੇ ਸਰਮਾਏਦਾਰ ਰਾਜ ਅੰਦਰ ਹੋਵੇ ਅਤੇ ਚਾਹੇ ਕਮਿਊਨਿਸਟਾਂ ਦੇ ਰਾਜ ਅੰਦਰ, ਇਹ ਗਲਤ ਹੀ ਹੈ। ਮੇਰਾ ਲਿਖਣ ਤੋਂ ਭਾਵ ਸਿਰਫ ਇਹ ਸੀ ਕਿ ਕਮਿਊਨਿਸਟਾਂ ਦੇ ਰਾਜ ਅਧੀਨ ਇਹ ਕਿਉਂ ਹੁੰਦਾ ਰਿਹਾ, ਇਹ ਸੋਚਣਾ-ਵਿਚਾਰਨਾ ਕਮਿਊਨਿਸਟਾਂ ਦਾ ਕੰਮ ਹੈ, ਤਰਕਸ਼ੀਲਾਂ ਦਾ ਨਹੀਂ।

ਹੇਮ ਰਾਜ ਸਟੈਨੋ

ਕਮਲ, ਵਿਨੀਪੈਗ ਕੈਨੇਡਾ ਵੱਲੋਂ ਤਰਕਸ਼ੀਲ ਵਿੱਚ ਛਪਦੇ ਵਿਆਹ-ਇਸ਼ਤਿਹਾਰਾਂ ਬਾਰੇ ਬਹੁਤ ਹੀ ਤਰਕ ਅਧਾਰਿਤ ਸੁਝਾਅ ਪ੍ਰਾਪਤ ਹੋਏ ਹਨ। ਅਦਾਰਾ ਇੰਨ੍ਹਾਂ ਨੂੰ ਜਰੂਰ ਵਿਚਾਰ ਅਧੀਨ ਲਿਆਂਵੇਗਾ।

# ਪੇਸ਼ ਕਦਮੀਆਂ

**ਇਕਾਈ ਭੀਖੀ: ਗ਼ਦਰੀ ਬਾਬਿਆਂ ਨੂੰ ਸਮਰਪਿਤ ਤਰਕਸ਼ੀਲ ਮੇਲਾ:** 'ਜੇਕਰ ਅਸੀਂ ਸਮੇਂ ਦੇ ਹਾਣੀ ਬਨਣਾ ਹੈ ਤਾਂ ਲਾਜ਼ਮੀ ਤੌਰ ਤੇ ਸਾਨੂੰ ਵਿਗਿਆਨਕ ਸੋਚ ਦੇ ਧਾਰਨੀ ਬਣਨਾ ਪਵੇਗਾ।' ਇਹ ਵਿਚਾਰ ਸਥਾਨਕ ਗੁਰਦੁਆਰਾ ਪਾਤਸ਼ਾਹੀ ਨੌਵੀਂ ਦੇ ਗਰਾਉਂਡ ਵਿੱਚ ਅੱਠਵੇਂ ਵਿਸ਼ਾਲ ਤਰਕਸ਼ੀਲ ਮੇਲੇ ਨੂੰ ਸੰਬੋਧਨ ਕਰਦਿਆਂ ਤਰਕਸ਼ੀਲ ਸੁਸਾਇਟੀ ਦੇ ਸੂਬਾ ਆਗੂ ਮਾਸਟਰ ਰਜਿੰਦਰ ਭਦੌੜ ਨੇ ਪ੍ਰਗਟ ਕੀਤੇ। ਸਰਵੇਸ਼ ਧਾਲੀਵਾਲ ਨੇ ਜਾਦੂ ਦੀਆਂ ਆਈਟਮਾਂ ਪੇਸ਼ ਕਰਦਿਆਂ ਲੋਕਾਂ ਨੂੰ ਅੰਧ ਵਿਸ਼ਵਾਸ ਦੀ ਦਲਦਲ ਚੋਂ ਨਿਕਲਣ ਦਾ ਹੋਕਾ ਦਿੱਤਾ। ਇਕਾਈ ਭੀਖੀ ਦੇ ਦਰਸ਼ਨ ਸਿੰਘ ਸਾਧਾ ਅਤੇ ਭਰਪੂਰ ਮੰਨਣ ਨੇ ਅੱਗ 'ਚ ਗਰਮ ਕੀਤੇ ਸੰਗਲ ਹੱਥਾਂ ਨਾਲ ਠੰਡੇ ਕੀਤੇ। ਸਾਥੀ ਭੁਪਿੰਦਰ ਫੌਜੀ ਨੇ ਮੇਖਾਂ ਤੇ ਪੈ ਕੇ ਛਾਤੀ ਤੇ ਪੱਥਰ ਤੋੜਿਆ। **ਤਰਕਸ਼ੀਲ ਮੇਲਾ ਉਸ ਸਮੇਂ ਹੋਰ ਗੰਭੀਰ ਰੂਪ ਧਾਰ ਗਿਆ ਜਦੋਂ ਪੰਡਾਲ ਵਿੱਚੋਂ ਆਪਣੀ ਧੀ ਨੂੰ ਲੈ ਕੇ ਪਟਵਾਰੀ ਭਗਵੰਤ ਸਿੰਘ ਖਿਆਲਾ ਨੇ ਸੰਬੋਧਨ ਕਰਦਿਆਂ ਕਿਹਾ ਕਿ ਮੇਰੀ ਇਹ ਧੀ ਤਰਕਸ਼ੀਲ ਮੇਲੇ ਦੀ ਉਪਜ ਹੈ। ਮੈਂ ਵੀ ਸਮਾਜ ਪਿੱਛੇ ਲੱਗ ਕੇ ਇਸਨੂੰ ਕੁੱਖ ਵਿੱਚ ਕਤਲ ਕਰਵਾਉਣਾ ਚਾਹੁੰਦਾ ਸੀ। ਤਰਕਸ਼ੀਲ ਮੇਲਾ ਦੇਖਣ ਤੋਂ ਬਾਅਦ ਮੈਂ ਆਪਣਾ ਫੈਸਲਾ ਬਦਲ ਲਿਆ। ਜਿਸਦਾ ਉਸਨੂੰ ਅੱਜ ਤੱਕ ਫ਼ਖ਼ਰ ਹੈ। ਇਸ ਵਕਤ ਉਸ ਕੁੜੀ ਦੀ ਉਮਰ ਸਤਾਰਾਂ ਸਾਲ ਹੈ।** ਸਮੁੱਚੇ ਪੰਡਾਲ ਨੇ ਖੜ੍ਹੇ ਹੋ ਕਿ ਇਸ ਫੈਸਲਾ ਦਾ ਸਵਾਗਤ ਕੀਤਾ ਤੇ ਧੀਆਂ ਦੇ ਜਨਮ ਤੇ ਸੁਰੱਖਿਆ ਦਾ ਅਹਿਦ ਕੀਤਾ। ਇਸ ਮੌਕੇ ਮੇਘ ਰਾਜ ਰੱਲਾ ਦੀ ਨਿਰਦੇਸ਼ਨਾ ਵਿੱਚ ਲੋਕ ਕਲਾ ਮੰਚ ਜੀਰਾ ਦੀ ਟੀਮ ਵੱਲੋਂ ਨਾਟਕ 'ਅੰਨ੍ਹੀ ਗਲੀ ਦੇ ਮੋੜ 'ਤੇ' ਤੇ 'ਆਮ ਆਦਮੀ-ਖਾਸ਼ ਆਦਮੀ' ਪੇਸ਼ ਕੀਤਾ ਗਿਆ। ਪਾਖੰਡ ਖਿਲਾਫ਼ ਅਤੇ ਗ਼ਦਰੀਆਂ ਦੀ ਵਿਚਾਰਧਾਰਾ ਨੂੰ ਸਮਰਪਿਤ ਕੋਰੀਓਗ੍ਰਾਫੀ ਪੇਸ਼ ਕੀਤੀ ਗਈ। ਡਿੰਪਲ ਕੌਰ, ਖੁਸ਼ਪ੍ਰੀਤ ਕੌਰ, ਅਰਸ਼ਦੀਪ ਕੌਰ, ਸੁੱਖਦੀਪ ਕੌਰ, ਅਮਨਦੀਪ ਕੌਰ, ਜਸ਼ਨਪ੍ਰੀਤ ਸ਼ਰਮਾ ਬੱਚਿਆਂ ਨੇ ਗੀਤ ਪੇਸ਼ ਕੀਤੇ। ਇਸ ਮੇਲੇ ਦੀ ਸਮ੍ਹਾਂ ਮੁੱਖ ਮਹਿਮਾਨ ਡਾ. ਗੁਰਤੇਜ ਸਿੰਘ ਚਹਿਲ ਤੇ ਜਗਸੀਰ ਸਿੰਘ ਵੜ੍ਹੈਚ ਨੇ ਰੋਸ਼ਨ ਕੀਤੀ। ਸਟੇਜ ਸੰਚਾਲਨ ਮਾਸਟਰ ਅਮਰੀਕ ਨੇ ਕੀਤਾ। ਹੋਰਨਾਂ ਤੋਂ ਇਲਾਵਾ ਦਰਸ਼ਨ ਟੇਲਰ, ਜਗਰਾਜ ਜੱਗੀ, ਜਸਪਾਲ ਅਤਲਾ, ਰਾਮ ਅਕਲੀਆ, ਦਰਸ਼ਨ ਬਾਬੇਕਾ, ਹਰਮੇਸ਼ ਮੱਤੀ, ਮੱਖਣ ਲਾਲ, ਬਲਕਾਰ ਅਤਲਾ, ਕਰਮਜੀਤ ਅਲੀਸ਼ੇਰ, ਕਪੂਰ ਚੰਦ, ਮਾ. ਬਲਵਿੰਦਰ ਕੁਮਾਰ ਇਕਾਈ ਦੇ ਮੈਂਬਰ ਹਾਜ਼ਰ ਸਨ।

ਭੁਪਿੰਦਰ ਫ਼ੌਜੀ

**ਇਕਾਈ ਸੰਗਰੂਰ : ਵਿਚਾਰ ਗੋਸ਼ਟੀ :** ਸਥਾਨਕ ਈਟਿੰਗ ਮਾਲ ਵਿਖੇ ਇਕਾਈ ਮੁਖੀ ਮਾਸਟਰ ਪਰਮ ਵੇਦ ਦੀ ਪ੍ਰਧਾਨਗੀ ਹੇਠ ਇੱਕ ਰੋਜ਼ਾ ਵਿਚਾਰ ਗੋਸ਼ਟੀ ਦਾ ਆਯੋਜਨ ਕੀਤਾ ਗਿਆ। ਇਸ ਦੀ ਸ਼ੁਰੂਆਤ ਸੁਰਜੀਤ ਸਿੰਘ ਭੱਠਲ ਤੇ ਰਾਮ ਸਰੂਪ ਭਵਾਨੀਗੜ੍ਹ ਦੇ ਤਰਕਸ਼ੀਲ ਗੀਤਾਂ ਰਾਹੀਂ ਹੋਈ। ਮੁੱਖ ਬੁਲਾਰੇ ਤਰਸੇਮ ਲਾਲ ਧੂਰੀ ਨੇ ਸੰਬੋਧਨ ਕਰਦਿਆਂ ਕਿਹਾ ਕਿ ਸਿੱਖਿਆ ਦਾ ਮਕਸਦ ਵਿਅਕਤੀ ਦਾ ਸਰਵਪੱਖੀ ਵਿਕਾਸ ਕਰਨਾ, ਗਲਤ ਠੀਕ ਦੀ ਪਛਾਣ ਕਰਨ ਦੇ ਨਾਲ ਜਿੰਮੇਵਾਰ ਤੇ ਸਵੈ ਨਿਰਭਰ ਵਿਅਕਤੀ ਬਣਾਉਣਾ ਹੈ। ਪਰ ਅਜੋਕੀ ਸਿੱਖਿਆ ਪ੍ਰਬੰਧ ਵੱਡੇ ਪੈਕੇਜਾਂ ਵੱਲ ਖਿੱਚ ਪੈਦਾ ਕਰਕੇ ਮਨੁੱਖਤਾ ਦੀ ਭਲਾਈ ਮਨਫੀ ਕਰਕੇ ਵਿਗਿਆਨਕ ਚੇਤਨਾ ਪੈਦਾ ਕਰਨ ਦੀ ਥਾਂ ਅੰਧ ਵਿਸ਼ਵਾਸੀ ਬਣਾਉਂਦੀ ਹੈ। ਇਸ ਮੌਕੇ ਤਰਕਸ਼ੀਲ ਆਗੂ ਲੈਕਚਰਾਰ ਕ੍ਰਿਸ਼ਨ ਸਿੰਘ ਨੇ ਹਾਜ਼ਰੀਨ ਦਾ ਧੰਨਵਾਦ ਕੀਤਾ। ਸਵਾਲ ਜਵਾਬ ਸੈਸ਼ਨ ਵਿੱਚ ਸਵਰਨਜੀਤ ਸਿੰਘ, ਮਨਧੀਰ ਸਿੰਘ, ਦਵਿੰਦਰ ਸਿੰਘ, ਚਮਕੌਰ ਸਿੰਘ, ਸੁਖਦੇਵ ਸਿੰਘ, ਰਮੇਸ਼ ਚੰਦ, ਰੰਗੀ ਸਿੰਘ, ਗੁਰਪ੍ਰੀਤ ਸਿੰਘ, ਨਿਰਮਲ ਸਿੰਘ ਉਪਲੀ, ਸੁਖਦੇਵ ਸਿੰਘ, ਸੂਬਾ ਆਗੂ ਹਰਿੰਦਰ ਲਾਲੀ, ਹਰਦੇਵ ਰਾਠੀ, ਲੈਕ. ਗੁਲਜਾਰ, ਤਰਲੋਚਨ ਭਵਾਨੀਗੜ੍ਹ, ਜਗਦੀਸ਼ ਗਰਗ ਨੇ ਭਾਗ ਲਿਆ।

**ਸਕੂਲਾਂ ਵਿੱਚ ਤਰਕਸ਼ੀਲ ਸਮਾਗਮ** : ਸਰਕਾਰੀ ਹਾਈ ਸਕੂਲ ਬਨੇੜਾ, ਸ.ਸ.ਸ.ਸ. ਘਰਾਚੋਂ, ਸ.ਸ.ਸ.ਸ. ਈਲਵਾਲ ਗੱਗੜਪੁਰ ਅਤੇ ਸ. ਐਲੀਮੈਂਟਰੀ ਸਕੂਲ ਖੁਰਾਣਾ ਵਿਖੇ ਇਹ ਸਮਾਗਮ ਕੀਤੇ ਗਏ। ਇੰਨ੍ਹਾਂ ਪ੍ਰੋਗਰਾਮਾਂ ਸਮੇਂ ਇਕਾਈ ਸੰਗਰੂਰ ਦੇ ਜਥੇਬੰਦਕ ਵਿਭਾਗ ਮੁਖੀ ਪਰਮ ਵੇਦ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਮਝ ਅਤੇ ਇਸ ਵੱਲੋਂ ਲੋਕਾਂ ਵਿੱਚ ਇਹ ਸਮਝ ਲੈ ਕੇ ਜਾਣ ਲਈ ਲਗਾਤਾਰ ਕੀਤੇ ਜਾ ਰਹੇ ਯਤਨਾਂ ਬਾਰੇ ਅਤੇ ਤਰਕਸ਼ੀਲ ਆਗੂ ਅਮਰੀਕ ਖੋਖਰ ਵੱਲੋਂ ਰਹੱਸਮਈ ਘਟਨਾਵਾਂ, ਮਾਨਸਿਕ ਰੋਗਾਂ ਪਿਛਲੇ ਕਾਰਣਾਂ ਬਾਰੇ ਵਿਸਥਾਰ ਨਾਲ ਵਿਚਾਰ ਸਾਂਝੇ ਕੀਤੇ ਗਏ। ਤਰਕਸ਼ੀਲ ਆਗੂ ਚਮਕੌਰ ਸਿੰਘ ਨੇ ਜਾਦੂ ਸ਼ੋਅ ਪੇਸ਼ ਕਰਦਿਆਂ ਸਪੱਸ਼ਟ ਕੀਤਾ ਕਿ ਕਿਵੇਂ ਅਖੌਤੀ ਸਿਆਣੇ ਇਸ ਦੀ ਆੜ ਵਿੱਚ ਲੋਕਾਂ ਦੀ ਲੁੱਟ ਕਰਦੇ ਹਨ। ਬੇਨੜਾ ਵਿਖੇ ਮੁੱਖ ਅਧਿਆਪਕ ਸ੍ਰੀ ਬੁੱਧ ਰਾਮ ਨੇ ਸਮਾਂ ਰੋਸ਼ਨ ਕਰਕੇ ਪ੍ਰੋਗਰਾਮ ਦਾ ਆਗਾਜ਼ ਕੀਤਾ, ਮਾਸਟਰ ਫਕੀਰ ਸਿੰਘ ਨੇ ਸਟੇਜ ਸੰਚਾਲਨ ਅਤੇ ਧੰਨਵਾਦ ਕੀਤਾ ਅਤੇ ਸਵਾਲ ਜਵਾਬ ਸੈਸ਼ਨ ਵਿੱਚ ਪ੍ਰਿੰਸ ਸਿੰਗਲਾ, ਅਜੀਤ ਸਿੰਘ, ਦੇਵੀ

ਦਿਆਲ, ਸੁਖਬੀਰ ਕੌਰ, ਸ਼ਕੁੰਤਲਾ ਕੁਮਾਰੀ, ਕਿਰਨ ਬਾਲਾ, ਨੀਰੂ ਗੁਪਤਾ ਆਦਿ ਅਧਿਆਪਕਾਂ ਨੇ ਭਾਗ ਲਿਆ। ਘਰਾਚੋਂ ਵਿਖੇ ਸਕੂਲ ਪ੍ਰਿੰਸੀਪਲ ਦਰਸ਼ਨ ਕੌਰ ਨੇ ਸ਼ਮਾਂ ਰੌਸ਼ਨ ਕੀਤੀ, ਸਟੇਜ ਸੰਚਾਲਨ ਲੈਕਚਰਾਰ ਅਨਿਲ ਕੁਮਾਰ ਨੇ ਕੀਤਾ। ਸਵਾਲ-ਜਵਾਬ ਸੈਸ਼ਨ ਵਿੱਚ ਸ੍ਰੀ ਰਣ ਸਿੰਘ, ਸੁਰਿੰਦਰ ਕਸ਼ਯਪ, ਸਿੰਦਰ ਪਾਲ, ਦਵਿੰਦਰ ਕੁਮਾਰ, ਚਰਨ ਕਮਲ, ਗੁਰਤੇਜ ਸਿੰਘ, ਜਗਦੀਸ਼ ਸ਼ਰਮਾ, ਚਮਕੌਰ ਸਿੰਘ, ਸਰੋਜ ਰਾਣੀ, ਸਤਵੀਰ ਕੌਰ, ਸੰਤੋਸ਼ ਰਾਣੀ, ਚੰਦਰ ਕਾਂਤਾ, ਕਰਮਜੀਤ ਕੌਰ, ਸੁਨੀਤਾ ਰਾਣੀ, ਜਸਕਿਰਨਜੀਤ ਕੌਰ, ਕੁਸਮ ਲਤਾ, ਸਮਸ਼ੇਰ ਕੌਰ ਅਤੇ ਰੁਪਿੰਦਰ ਕੌਰ ਆਦਿ ਨੇ ਭਾਗ ਲਿਆ। ਈਲਵਾਲ-ਗੱਗੜਪੁਰ ਵਿਖੇ ਪ੍ਰਿੰਸੀਪਲ ਦਰਸ਼ਨ ਸਿੰਘ ਨੇ ਸ਼ਮਾਂ ਰੋਸ਼ਨ ਕਰਕੇ ਪ੍ਰੋਗਰਾਮ ਦਾ ਆਰੰਭ ਕੀਤਾ। ਸਟੇਜ ਸੰਚਾਲਨ ਸ੍ਰੀਮਤੀ ਸੁਸ਼ੀਲ ਕੁਮਾਰੀ ਨੇ ਕੀਤਾ। ਪ੍ਰਸ਼ਨਾਂ-ਉੱਤਰਾਂ ਦੇ ਸੈਸ਼ਨ ਵਿੱਚ ਬਾਲ ਕ੍ਰਿਸ਼ਨ, ਰਾਮ ਸਿੰਘ, ਦਵਿਦਰ ਸਿੰਘ, ਰੇਸ਼ਮ ਪਾਲ ਸਿੰਘ, ਕੁਲਦੀਪ ਚੰਦਰ, ਵੇਦ ਪ੍ਰਕਾਸ਼, ਪਰਮਿੰਦਰ ਕੌਰ, ਪ੍ਰੇਮ ਲਤਾ, ਨਿਰਮਲਾ ਦੇਵੀ, ਰਣਜੀਤ ਕੌਰ, ਸੁਸ਼ਮਾ ਰਾਣੀ, ਮੀਨਾ ਕੁਮਾਰੀ, ਪਰਮਜੀਤ ਕੌਰ ਆਦਿ ਅਧਿਆਪਕਾਂ ਨੇ ਭਾਗ ਲਿਆ। ਖੁਰਾਣਾ ਵਿਖੇ ਕਿਸ਼ੋਰ ਸਿੱਖਿਆ ਸੰਬੰਧੀ ਕੈਂਪ ਵਿੱਚ ਕਰਵਾਏ ਗਏ ਇਸ ਪ੍ਰੋਗਰਾਮ ਦਾ ਸ਼ਮ੍ਹਾਂ ਰੌਸ਼ਨ ਕਰਕੇ ਮੁੱਖ ਅਧਿਆਪਕ ਹਰਜੀਤ ਸਿੰਘ ਨੇ ਆਰੰਭ ਕੀਤਾ। ਸਕੂਲ ਅਧਿਆਪਕ ਅਮਰ ਸਿੰਘ ਨੇ ਸਟੇਜ ਸੰਚਾਲਨ ਕੀਤਾ। ਇਸ ਮੌਕੇ ਪਿੰਡ ਦੇ ਸਰਪੰਚ ਬੂਟਾ ਸਿੰਘ, ਸਕੂਲ ਮੈਨੇਜਮੈਂਟ ਕਮੇਟੀ ਚੇਅਰਮੈਨ ਦਰਸ਼ਨ ਸਿੰਘ, ਸਕੂਲ ਅਧਿਆਪਕਾਵਾਂ ਸ੍ਰੀਮਤੀ ਸ਼ਮਿੰਦਰ ਕੌਰ, ਨਰਿੰਦਰਪਾਲ ਕੌਰ, ਯਾਦਵਿੰਦਰ ਕੌਰ ਆਦਿ ਹਾਜਰ ਸਨ। ਸਾਰੇ ਹੀ ਪ੍ਰੋਗਰਾਮਾਂ ਵਿੱਚ ਤਰਕਸ਼ੀਲ ਆਗੂ ਸੁਰਜੀਤ ਭੱਠਲ ਨੇ ਤਰਕਸ਼ੀਲ ਗੀਤਾਂ ਰਾਹੀਂ ਵਿਗਿਆਨਕ ਵਿਚਾਰ ਸਾਂਝੇ ਕੀਤੇ। ਵਿਦਿਆਰਥੀਆਂ-ਅਧਿਆਪਕਾਂ ਵੱਲੋਂ ਤਰਕਸ਼ੀਲ ਸਾਹਿਤ ਵੀ ਖਰੀਦਿਆ ਗਿਆ। **ਸੁਰਜੀਤ ਭੱਠਲ**

**ਇਕਾਈ ਰੋਪੜ : ਸਕੂਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ :** ਵਿਦਿਆਰਥੀਆਂ ਦੀ ਸੋਚ ਵਿਗਿਆਨਕ ਬਨਾਉਣ ਲਈ ਸ.ਹ. ਸਕੂਲ ਭਲਿਆਣ, ਸ.ਹ. ਸਕੂਲ ਬੜਵਾ, ਸ.ਹ. ਸਕੂਲ ਬਲਮਗੜ੍ਹ, ਸ.ਹ. ਸਕੂਲ ਮੜੌਲੀ, ਸ.ਹ. ਸਕੂਲ ਬਰਸਾਲਪੁਰ, ਸ.ਹ. ਸਕੂਲ ਆਹਲੋਵਾਲ, ਸ.ਹ. ਸਕੂਲ ਬੱਸੀ ਗੱਜਰਾਂ, ਸ. ਹ. ਸਕੂਲ ਚਤਾਮਲੀ, ਸ.ਹ. ਸਕੂਲ ਸਰਸਾ ਨੰਗਲ, ਸ.ਸ.ਸ.ਸ. ਡੱਲਾ, ਸ.ਸ.ਸ. (ਕੁੜੀਆਂ) ਤਖਤਗੜ੍ਹ, ਸ.ਸ.ਸ.ਸ. ਗਰਦਲੇ, ਸੀ. ਸਕੈ. ਸਕੂਲ ਮੋਰਿੰਡਾ, ਸੀ. ਸਕੈ. ਸਕੂਲ ਕੀਰਤਪੁਰ, ਸੀ.ਸਕੈ. ਸਕੂਲ ਟਿੱਬਾ-ਟੱਪਰੀਆ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਪ੍ਰੋਗਰਾਮਾਂ ਦੀ ਸ਼ੁਰੂਆਤ ਅਜੀਤ ਪ੍ਰਦੇਸ਼ੀ ਵੱਲੋਂ ਜਾਦੂ ਦੇ ਸ਼ੋਅ ਨਾਲ ਕੀਤੀ ਗਈ। ਜਾਦੂ ਪਿੱਛੇ ਵਿਗਿਆਨ ਕਿਵੇਂ ਕੰਮ ਕਰਦਾ ਹੈ, ਬਾਰੇ ਦੱਸ ਕੇ ਵਿਦਿਆਰਥੀਆਂ ਦੇ ਮਨਾਂ ਵਿੱਚੋਂ ਜਾਦੂ ਪ੍ਰਤੀ ਭੁਲੇਖਿਆਂ ਨੂੰ ਦੂਰ ਕੀਤਾ। ਮੁਖੀ ਅਸ਼ੋਕ ਕੁਮਾਰ ਨੇ ਤਰਕਸ਼ੀਲ ਲਹਿਰ ਬਾਰੇ ਜਾਣਕਾਰੀ ਪ੍ਰਦਾਨ ਕੀਤੀ। ਉਹਨਾਂ ਕਿਹਾ ਕਿ ਵਿਦਿਆਰਥੀਆਂ ਨੂੰ ਆਪਣੇ ਆਸ ਪਾਸ ਦੀਆਂ ਘਟਨਾਵਾਂ ਨੂੰ ਵਿਗਿਆਨਕ ਨਜਰੀਏ ਨਾਲ ਦੇਖਣਾ ਤੇ ਪ੍ਰਖਣਾ ਚਾਹੀਦਾ ਹੈ। ਪਵਨ ਕੁਮਾਰ ਰੱਤੋ ਨੇ ਵੀ ਸੰਬੋਧਨ ਕੀਤਾ। ਸਕੂਲਾਂ ਦੇ ਵਿਦਿਆਰਥੀਆਂ ਵੱਲੋਂ 5000 ਰੁਪਏ ਦਾ ਤਰਕਸ਼ੀਲ ਸਾਹਿਤ ਵੀ ਖਰੀਦਿਆ ਗਿਆ। ਸਮੂਹ ਸਕੂਲਾਂ ਦੇ ਸਟਾਫ ਵੱਲੋਂ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ ਗਿਆ।

ਚੱਕ ਕਰਮਾ ਵਿਖੇ ਤਰਕਸ਼ੀਲ ਮੇਲਾ : ਸ਼ਹੀਦ ਭਗਤ ਸਿੰਘ ਵਿਚਾਰ ਮੰਚ ਪਿੰਡ ਚੱਕ ਕਰਮਾ ਵੱਲੋਂ ਗ੍ਰਾਮ ਪੰਚਾਇਤ, ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਇਕਾਈ ਰੋਪੜ, ਕਿਸਾਨ ਸਭਾ ਦੇ ਸਹਿਯੋਗ ਨਾਲ ਗ਼ਦਰ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਮੇਲਾ ਕਰਵਾਇਆ ਗਿਆ। ਪ੍ਰਗਤੀ ਕਲਾ ਕੇਂਦਰ ਲਾਂਬੜਾ ਦੀ ਟੀਮ ਵੱਲੋਂ ਨਾਟਕ (ਸਮਾਜ ਅਤੇ ਇਹ ਲਹੂ ਕਿਸ ਦਾ ਹੈ) ਖੇਡੇ ਗਏ। ਕੋਰੀਓਗ੍ਰਾਫੀ (ਧਰਤ ਪੰਜਾਬ ਦੀ, ਪ੍ਰਨਾਮ, ਕੁੜੀਆਂ ਤੇ ਕੁੜੀਆਂ ਨੇ) ਵੀ ਪੇਸ਼ ਕੀਤੀਆਂ ਗਈਆਂ। ਮਾ. ਪ੍ਰੀਤਮ ਕੁਮਾਰ, ਮੁਖੀ ਅਸ਼ੋਕ ਕੁਮਾਰ, ਦਲੀਪ ਸਿੰਘ ਘਨੌਲਾ ਨੇ ਅੰਧ-ਵਿਸ਼ਵਾਸਾਂ, ਲੱਚਰ ਗਾਇਕੀ ਅਤੇ ਸਮਾਜ ਵਿੱਚ ਨਾ ਬਰਾਬਰੀ ਦੇ ਵਿਰੁੱਧ ਸੰਘਰਸ਼ ਕਰਨ ਦਾ ਸੁਨੇਹਾ ਦਿੱਤਾ। ਦਵਿੰਦਰ ਸਰਥਲੀ ਵੱਲੋਂ ਸੰਤ ਰਾਮ ਉਦਾਸੀ ਦੇ ਇਨਕਲਾਬੀ ਗੀਤ ਵੀ ਪੇਸ਼ ਕੀਤੇ ਗਏ। ਸਕੂਲ ਦੇ ਵਿਦਿਆਰਥੀਆਂ ਵੱਲੋਂ ਨਾਟਕ (ਆਜ਼ਾਦੀ) ਪੇਸ਼ ਕੀਤਾ ਗਿਆ। ਹਰਨੇਕ, ਸੁਖਵਿੰਦਰ ਅਤੇ ਪਵਨ ਕੁਮਾਰ ਚੱਕ ਕਰਮਾ ਦਾ ਵਿਸ਼ੇਸ਼ ਯੋਗਦਾਨ ਸੀ। ਕਾਮਰੇਡ ਉਮਾ ਦੇਵੀ ਸਰਪੰਚ, ਪੰਚਾਇਤ ਮੈਂਬਰ ਅਤੇ ਇਕਾਈ ਰੋਪੜ ਦੇ ਮੈਂਬਰਾਂ ਵੱਲੋਂ ਸਕੂਲ ਦੇ ਵਿਦਿਆਰਥੀਆਂ ਦਾ ਸਨਮਾਨ ਵੀ ਕੀਤਾ ਗਿਆ। ਇਸ ਮੌਕੇ ਅਜੀਤ ਪ੍ਰਦੇਸੀ, ਅਮਰਨਾਥ, ਹਰਵਿੰਦਰ ਸੁਖਰਾਮਪੁਰੀ, ਗਿਆਨ ਚੰਦ ਹਾਜਰ ਸਨ।

**ਗਿਆਨ ਚੰਦ**

**ਇਕਾਈ ਤਰਨਤਾਰਨ : ਤਰਕਸ਼ੀਲ ਮੇਲਾ :** ਜਗਦੀਸ਼ ਕੁਮਾਰ ਪ੍ਰਧਾਨ ਅਤੇ ਮੁਖਤਿਆਰ ਸਿੰਘ ਪੱਟੀ ਦੀ ਅਗਵਾਈ ਹੇਠ ਸ਼ਹਿਰ ਨਿਵਾਸੀਆਂ ਦੇ ਸਹਿਯੋਗ ਨਾਲ ਪੱਟੀ ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ, ਜਿਸ ਵਿੱਚ ਲੋਕ ਕਲਾ ਮੰਚ ਮੰਡੀ ਮੁੱਲਾਂਪੁਰ

ਦੀ ਟੀਮ ਵੱਲੋਂ 'ਇੰਨ੍ਹਾਂ ਜਖਮਾਂ ਦਾ ਕੀ ਰੱਖੀਏ ਨਾ', 'ਧਰਤੀ ਮਾਂ ਕੁਰਲਾਉਂਦੀ ਏ', 'ਦੇਵ ਪੁਰਸ਼ ਹਾਰ ਗਏ' ਨਾਟਕ ਅਤੇ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਤਰਕਸ਼ੀਲ ਜਾਦੂਗਰ ਸੇਵਾ ਸਿੰਘ ਨੇ ਹੈਰਾਨੀਜਨਕ ਟਰਿੱਕ ਵਿਖਾਏ। ਸੁਸਾਇਟੀ ਦੇ ਸੂਬਾ ਮੁਖੀ ਮਾਸਟਰ ਰਜਿੰਦਰ ਸਿੰਘ ਭਦੌੜ ਨੇ ਸੰਬੋਧਨ ਕੀਤਾ। ਇਸ ਮੌਕੇ ਨਰਿੰਦਰ ਸਿੰਘ ਸੇਖਚੱਕ, ਰਜਵੰਤ ਸਿੰਘ ਬਾਗੜੀਆ, ਮਾਸਟਰ ਤਸਵੀਰ ਸਿੰਘ ਨੇ ਸਮਾਜ ਵਿੱਚ ਪ੍ਰਚਲਿੱਤ ਆਮ ਅੰਧ ਵਿਸ਼ਵਾਸਾਂ ਬਾਰੇ ਵਿਗਿਆਨਕ ਜਾਣਕਾਰੀ ਦਿੱਤੀ। ਇਕਾਈ ਵੱਲੋਂ ਗੁਰਸੇਵਕ ਨੌਸਹਿਰਾ ਪੰਨੂਆਂ ਨੇ ਤਰਕਸ਼ੀਲ ਪੁਸਤਕਾਂ ਦਾ ਸਟਾਲ ਲਗਾਇਆ। ਇਸ ਮੌਕੇ ਜਗਤਾਰ ਸਿੰਘ ਉੱਪਲ ਪ੍ਰਧਾਨ ਪਾਵਰ ਕਾਰਪੋਰੇਸ਼ਨ ਤਰਨਤਾਰਨ, ਦੀਪਕ ਕੁਮਾਰ, ਐਡਵੋਕੇਟ ਸੁਰਿੰਦਰ ਪਾਲ ਸਿੰਘ ਘਰਿਆਲਾ, ਡਾ. ਰਾਕੇਸ਼ ਬਸਵਾਰ, ਮਿਸਟਰ ਸੂਦ, ਵਰਿੰਦਰ ਕੁਮਾਰ ਨਰੂਲਾ, ਅਸ਼ੋਕ ਸ਼ਰਮਾ, ਲਖਵਿੰਦਰ ਗੋਇੰਦਵਾਲ, ਸਰਦੂਲ ਸਿੰਘ ਉਬੋਕੇ, ਅਮਰਜੀਤ ਕੌਰ ਆਦਿ ਤੋਂ ਇਲਾਵਾ ਵੱਖ-ਵੱਖ ਸਮਾਜਿਕ ਸੰਗਠਨਾਂ ਦੇ ਅਹੁਦੇਦਾਰ ਸ਼ਾਮਿਲ ਸਨ।

**ਰਜਵੰਤ ਸਿੰਘ ਬਾਗੜੀਆ**

**ਇਕਾਈ ਪਟਿਆਲਾ : ਬ੍ਰਹਿਮੰਡ ਯਾਤਰਾ ਵਿਸ਼ੇ ਤੇ ਸੈਮੀਨਾਰ :** ਇਸ ਦੇ ਮੁੱਖ ਬੁਲਾਰੇ ਡਾ. ਅਵਤਾਰ ਸਿੰਘ ਢੀਂਡਸਾ ਸਨ। ਉਹਨਾਂ ਨੇ ਆਪਣੇ ਲੈਕਚਰ ਰਾਹੀਂ ਬ੍ਰਹਿਮੰਡ ਬਾਰੇ ਖਾਸ ਤੌਰ ਤੇ ਸੂਰਜ ਅਤੇ ਹੋਰਨਾਂ ਤਾਰਿਆਂ ਬਾਰੇ ਅਤੇ ਬੁੱਧ, ਸ਼ੁੱਕਰ, ਧਰਤੀ, ਮੰਗਲ ਆਦਿ ਸਾਰੇ ਗ੍ਰਹਿਆਂ ਬਾਰੇ ਵਿਸਥਾਰਪੂਰਵਕ ਸਮਝਾਉਂਦਿਆਂ ਕਿਹਾ ਕਿ ਸਾਨੂੰ ਇਹਨਾਂ ਗ੍ਰਹਿਆਂ ਬਾਰੇ ਸਹੀ ਜਾਣਕਾਰੀ ਨਾ ਹੋਣ ਕਾਰਨ ਜੋਤਿਸ਼ੀ, ਪੁਰਾਣੇ ਤਾਰਾ ਵਿਗਿਆਨ ਨਾਲ ਫਲ ਜੋਤਿਸ਼ ਜੋੜ ਕੇ ਸਾਡੀ ਲੁੱਟ ਕਰ ਰਹੇ ਹਨ। ਜੋਤਿਸ਼ੀ ਜਿਸ ਤਾਰਾ ਡੁੱਬਣ ਦੀ ਗੱਲ ਕਰਕੇ ਵਿਆਹ ਕਰਨ ਤੋਂ ਰੋਕਦੇ ਹਨ। ਉਹ ਅਸਲ ਵਿੱਚ ਸ਼ੁੱਕਰ ਗ੍ਰਹਿ ਹੈ। ਇਹ ਕਿਹੀ ਹਾਸੋਹੀਣੀ ਸਥਿੱਤੀ ਹੈ ਕਿ ਅੱਖੀਂ ਦਿਖਣ ਵਾਲੇ ਸ਼ੁੱਕਰ ਗ੍ਰਹਿ ਨੂੰ ਇਹ ਲੋਕ ਤਾਰਾ ਕਹਿੰਦੇ ਹਨ। ਸਰੋਤਿਆਂ ਵੱਲੋਂ ਬਹੁਤ ਸਾਰੇ ਸਵਾਲ ਕੀਤੇ ਗਏ। ਜਿੰਨ੍ਹਾਂ ਦੇ ਉਹਨਾਂ ਨੇ ਤਸੱਲੀਬਖਸ਼ ਜਵਾਬ ਦਿੱਤੇ। ਪ੍ਰੋਗਰਾਮ ਦੀ ਸ਼ੁਰੂਆਤ ਮੌਕੇ ਆਗੂ ਹਰਚੰਦ ਭਿੰਡਰ ਨੇ ਸੰਬੋਧਨ ਕੀਤਾ। ਪ੍ਰੋਗਰਾਮ ਦੇ ਅੰਤ ਵਿੱਚ ਤਰਕਸ਼ੀਲ ਆਗੂ ਰਾਮ ਸਿੰਘ ਬੰਗ ਨੇ ਡਾ. ਅਵਤਾਰ ਸਿੰਘ ਢੀਂਡਸਾ ਅਤੇ ਹਾਜ਼ਰ ਲੋਕਾਂ ਦਾ ਧੰਨਵਾਦ ਕੀਤਾ। ਇਸ ਸੈਮੀਨਾਰ ਸਮੇਂ ਸਟੇਜ ਸਕੱਤਰ ਦੀ ਜੁੰਮੇਵਾਰੀ ਜੋਨ ਆਗੂ ਰਾਮ ਕੁਮਾਰ ਪਟਿਆਲਾ ਨੇ ਬਾਖੂਬੀ ਨਿਭਾਈ। ਇਸ ਸੈਮੀਨਾਰ ਵਿੱਚ ਸ਼ਬਦ ਬਾਣ ਮੈਗਜੀਨ ਦੇ ਸੰਪਾਦਕ ਸ੍ਰੀ ਘਣਸ਼ਾਮ ਜੋਸ਼ੀ, ਲਾਭ ਸਿੰਘ, ਸੁਖਵਿੰਦਰ, ਜਨਕ ਰਾਜ, ਡਾ. ਅਨਿਲ ਸ਼ਰਮਾ, ਮਾ. ਰਮਣੀਕ ਸਿੰਘ, ਮਾ. ਹਰਨੇਕ ਸਿੰਘ, ਮਾ. ਨੂਪ ਰਾਮ, ਮੈਡਮ ਕੁਲਵੰਤ ਕੌਰ, ਸੁਰਿੰਦਰ ਪਾਲ, ਮੈਡਮਸਨੇਹ ਲਤਾ, ਗੁਰਚਰਨ ਸਿੰਘ, ਕਾ. ਦਰਸ਼ਨ ਸਿੰਘ ਕੰਗ ਆਦਿ ਬਹੁਤ ਸਾਰੇ ਸਾਥੀ ਵਿਸ਼ੇਸ਼ ਤੌਰ ਤੇ ਹਾਜ਼ਰ ਸਨ।

**ਸੁਰਿੰਦਰ ਪਾਲ**

**ਉੱਤਰੀ ਅਮਰੀਕਾ ਤਰਕਸ਼ੀਲ ਸੁਸਾਇਟੀ : ਤਰਕਸ਼ੀਲ ਮੇਲਾ:** ਉੱਤਰੀ ਅਮਰੀਕਾ ਤਰਕਸ਼ੀਲ ਸੁਸਾਇਟੀ ਵੱਲੋਂ ਬਰੈਂਪਟਨ ਦੇ ਰੋਜ਼ ਥੀਏਟਰ ਵਿੱਚ ਕਰਵਾਏ ਗਏ ਤਰਕਸ਼ੀਲ ਮੇਲੇ ਨੂੰ ਪੰਜਾਬੀ ਭਾਈਚਾਰੇ ਵੱਲੋਂ ਭਰਵਾਂ ਹੁੰਗਾਰਾ ਮਿਲਿਆ। ਪੰਜਾਬ ਦੇ ਉੱਘੇ ਤਰਕਸ਼ੀਲ ਆਗੂ ਬਲਵਿੰਦਰ ਬਰਨਾਲਾ ਅਤੇ ਕਾਮਰੇਡ ਮੰਗਤ ਰਾਮ ਪਾਸਲਾ ਨੇ ਇਸ ਮੌਕੇ ਤੇ ਆਪਣੇ ਵਿਚਾਰ ਪੇਸ਼ ਕੀਤੇ। ਪ੍ਰੋਗਰਾਮ ਦੀ ਸ਼ੁਰੂਆਤ ਹਰਮੇਸ਼ ਜੀਦੋਵਾਲ ਵੱਲੋਂ ਸੁਰੀਲੀ ਆਵਾਜ਼ ਵਿੱਚ ਗਾਏ ਪੰਜਾਬ ਦੇ ਪ੍ਰਸਿੱਧ ਲੋਕ ਨਾਟਕਕਾਰ ਭਾਅ ਗੁਰਸ਼ਰਨ ਸਿੰਘ ਨੂੰ ਸਮਰਪਿਤ ਗੀਤ ਨਾਲ ਹੋਈ। ਇਸਤੋਂ ਬਾਅਦ ਲੋਕ ਸੰਗੀਤ ਮੰਡਲੀ, ਭਦੌੜ ਵੱਲੋਂ ਲੋਕ ਪੱਖੀ ਗੀਤ ਸੰਗੀਤ ਪੇਸ਼ ਕੀਤਾ ਗਿਆ। ਉਨ੍ਹਾਂ ਦੀ ਗਜ਼ਲ 'ਜਮੀਨਾਂ ਮਹਿੰਗੀਆਂ ਵਿਕੀਆਂ, ਜ਼ਮੀਰਾਂ ਸਸਤੀਆਂ ਵਿਕੀਆਂ' ਨੂੰ ਦਰਸ਼ਕਾਂ ਨੇ ਬਹੁਤ ਸਰਾਹਿਆ। ਉੱਘੇ ਨਾਟਕਕਾਰ ਹੰਸਾ ਸਿੰਘ ਦੀ ਨਿਰਦੇਸ਼ਨਾ ਹੇਠ ਨਾਟਕ 'ਪੰਜੋ' ਅਤੇ 'ਮਿੱਟੀ ਰੁਦਨ ਕਰੇ' ਖੇਡੇ ਗਏ। ਬਲਦੇਵ ਸਿੰਘ ਸੜਕਨਾਮਾ ਦੇ ਲਿਖੇ ਨਾਟਕ ਮਿਟੀ ਰੁਦਨ ਕਰੇ ਵਿੱਚ ਪੰਜਾਬ ਅੰਦਰ ਵਗ ਰਹੇ ਨਸ਼ਿਆਂ ਦੇ ਛੇਵੇਂ ਦਰਿਆ ਦੀ ਮਾਰ ਹੇਠ ਆਈ ਪੰਜਾਬ ਦੀ ਜਵਾਨੀ ਦਾ ਦੁਖਾਂਤ ਸੀ। ਇਨਕਲਾਬੀ ਕਵੀ ਸ੍ਰੀ ਮਿੰਦਰਪਾਲ ਭੱਠਲ ਦੀ ਕਵਿਤਾ ਤੇ ਅਧਾਰਿਤ ਨਾਟਕ ਪੰਜੋ ਪਹਿਲਾਂ 1947 ਵੇਲੇ ਦੇ ਫ਼ਿਰਕੂ ਦੰਗਿਆਂ ਦੀ ਬਲੀ ਚੜ੍ਹੇ ਮਾਸੂਮ ਪ੍ਰੀਵਾਰਾਂ ਅਤੇ ਫਿਰ 1984 ਦੀ ਨਫ਼ਰਤੀ ਅੱਗ ਵਿੱਚ ਗਲਾਂ ਵਿੱਚ ਟਾਇਰ ਪਾ ਸਾੜੇ ਗਏ ਬੇਕਸੂਰ ਲੋਕਾਂ ਦੇ ਦਰਦ ਦੀ ਵੇਦਨਾ ਕਹਿੰਦਾ, ਫਿਰਕੂ ਹਿੰਸਾ ਵਿਚ ਮਰਦੇ ਆਮ ਵਿਅਕਤੀ ਦੇ ਦਰਦ ਨੂੰ ਹੰਗਾਲ ਗਿਆ। ਦੋਨੋਂ ਨਾਟਕਾਂ ਵਿੱਚ ਨਿਭਾਏ ਆਪੋ ਆਪਣੇ ਰੋਲ ਤੋਂ ਸਾਰੇ ਕਲਾਕਾਰਾਂ ਵੱਲੋਂ ਕੀਤੀ ਮਿਹਨਤ ਤੇ ਸ. ਹੰਸਾ ਸਿੰਘ ਦੀ ਬੇਹਤਰੀਨ ਨਿਰਦੇਸ਼ਨਾਂ ਦੀ ਝਲਕ ਪੈਂਦੀ ਸੀ। ਤਰਕਸ਼ੀਲ ਵਿਚਾਰਾਂ ਨਾਲ ਭਰਪੂਰ ਕਿਤਾਬਾਂ, ਆਏ ਦਰਸ਼ਕਾਂ ਵੱਲੋਂ ਵੱਡੀ ਗਿਣਤੀ ਵਿੱਚ ਖਰੀਦੀਆਂ ਗਈਆਂ। ਸੁਸਾਇਟੀ ਦੇ ਕੋਆਰਡੀਨੇਟਰ ਬਲਦੇਵ ਰਹਿਪਾ ਅਤੇ ਬਲਰਾਜ ਸ਼ੌਕਰ ਨੇ ਸਟੇਜ ਦੀ ਜਿੰਮੇਵਾਰੀ ਬਾਖੂਬੀ ਨਿਭਾਈ।

**ਕੈਲਗਰੀ ਵਿੱਚ ਹੋਏ ਸਮਾਗਮ ਵਿੱਚ ਦਬੋਲਕਰ ਦੇ ਕਤਲ ਦੀ ਜ਼ੋਰਦਾਰ ਨਿੰਦਾ** : ਪ੍ਰੋਗਰੈਸਿਵ ਕਲਚਰਲ ਐਸੋਸੀਏਸ਼ਨ ਕੈਲਗਰੀ ਵੱਲੋਂ ਕੋਸੋ ਹਾਲ ਵਿਖੇ ਕਰਵਾਏ ਸਮਾਗਮ ਵਿੱਚ ਅੰਧ ਸ਼ਰਧਾ ਨਿਰਮੂਲਨ ਸੰਮਤੀ ਦੇ ਸੰਸਥਾਪਕ ਡਾ. ਨਰਿੰਦਰ ਦਬੋਲਕਾਰ ਨੂੰ ਵੱਖ ਵੱਖ ਆਗੂਆਂ ਵੱਲੋਂ ਯਾਦ ਕੀਤਾ ਗਿਆ। ਸਮਾਗਮ ਦੀ ਸ਼ੁਰੂਆਤ ਕਰਦਿਆਂ ਮਾ. ਭਜਨ ਗਿੱਲ ਨੇ ਦੱਸਿਆ ਕਿ ਨਰਿੰਦਰ ਦਬੋਲਕਰ ਜਿੰਦਗੀ ਭਰ ਅੰਧ ਵਿਸ਼ਵਾਸਾਂ, ਜੋਤਸ਼ੀਆਂ-ਤਾਂਤਰਿਕਾਂ, ਵਹਿਮਾਂ-ਭਰਮਾਂ ਖਿਲਾਫ਼ ਜੂਝਦਾ ਰਿਹਾ। ਮੰਦਰਾਂ ਵਿੱਚ ਔਰਤਾਂ ਦੇ ਜਾਣ ਤੇ ਪਾਬੰਦੀ ਵਿਰੁੱਧ, ਨੀਵੀਆਂ ਜਾਤੀਆਂ ਦੇ ਖ਼ੂਹਾਂ ਤੋਂ ਪਾਣੀ ਭਰਨ ਵਿਰੁੱਧ, ਵਿਧਾਨਸਭਾ ਵਿੱਚ ਜਾਦੂ ਟੂਣੇ ਵਿਰੁੱਧ ਬਿਲ ਪਾਸ ਕਰਾਉਣ ਆਦਿ ਮੁੱਦਿਆਂ ਤੇ ਸੰਘਰਸ਼ ਦੀ ਅਗਵਾਈ ਕਰਦਾ ਰਿਹਾ। ਧਮਕੀਆਂ ਦੀ ਪ੍ਰਵਾਹ ਨਾ ਕਰਦਿਆਂ ਹੋਇਆਂ ਮਹਾਂਰਾਸ਼ਟਰ ਦਾ ਟੀ. ਕਾਵੂਰ ਕਿਹਾ ਜਾਣ ਵਾਲਾ ਦਲੇਰ ਅਤੇ ਸਿਰੜੀ ਮਨੁੱਖ, ਮਰਨ ਤੱਕ ਸਮਾਜ ਨੂੰ ਰੁਸ਼ਨਾਉਣ ਲਈ ਪ੍ਰੇਰਨਾ ਦੀ ਜੋਤ ਜਗਾਉਂਦਾ ਰਿਹਾ। ਪੂਨੇ ਮਹਾਂਰਾਸ਼ਟਰ ਵਿੱਚ ਦੋ ਫਿਰਕਾਪ੍ਰਸਤ ਦਹਿਸ਼ਤਗਰਦਾਂ ਨੇ ਉਨ੍ਹਾਂ ਨੂੰ ਕਤਲ ਕਰ ਕਰ ਦਿੱਤਾ। ਐਸੋਸੀਏਸ਼ਨ ਦੇ ਪ੍ਰਧਾਨ ਸੋਹਨ ਮਾਨ ਨੇ ਕਿਹਾ ਕਿ ਡਾ. ਨਰਿੰਦਰ ਉਨ੍ਹਾਂ ਲੋਕਾਂ ਦੀ ਕਤਾਰ ਵਿੱਚ ਜਾ ਖੜੋਤਾ ਜੋ ਮਰ ਕੇ ਵੀ ਨਹੀਂ ਮਰਦੇ। ਤਰਲੋਚਨ ਦੂਹਰਾ ਨੇ ਕਿਹਾ ਕਿ ਰੂੜੀ ਤੇ ਸੁੱਟਣ ਵਾਲੇ ਰੂੜੀਵਾਦੀ ਵਿਚਾਰਾਂ ਨੂੰ ਵੰਗਾਰੇ ਜਾਣ ਤੋਂ ਬਾਅਦ ਕਰਮ ਕਾਂਡੀਆਂ ਦੇ ਇਸ਼ਾਰੇ ਤੇ ਹੀ ਦਬੋਲਕਰ ਦੀ ਹੱਤਿਆ ਹੋਈ ਹੈ। ਮੀਡੀਆ ਕਲੱਬ ਕੈਲਗਰੀ ਦੇ ਪ੍ਰਧਾਨ ਹਰਚਰਨ ਸਿੰਘ ਪ੍ਰਹਾਰ ਨੇ ਕਿਹਾ ਕਿ ਮਾਇਆਧਾਰੀ ਬਾਬੇ ਡੇਰੇ ਬਣਾਕੇ ਲੋਕਾਂ ਨੂੰ ਕਰਮਾਂ ਕਾਂਡਾਂ ਵਿੱਚ ਪਾ ਰਹੇ ਹਨ। ਇਸ ਤਰ੍ਹਾਂ ਲੋਕਾਂ ਦੀ ਆਰਥਿਕ, ਸ਼ਰੀਰਕ ਅਤੇ ਮਾਨਸਿਕ ਲੁੱਟ ਕਰਕੇ ਐਸ਼ੋ ਇਸ਼ਰਤ ਦਾ ਜੀਵਨ ਬਤੀਤ ਕਰ ਰਹੇ ਹਨ। ਇਕਬਾਲ ਖਾਨ ਨੇ ਪੰਜਾਬੀ ਟ੍ਰਿਬਿਊਨ ਦੇ ਸੰਪਾਦਕ ਵਰਿੰਦਰ ਵਾਲੀਆ ਦੀ ਬਹੁਤ ਹੀ ਪਾਏਦਾਰ ਅਤੇ ਪ੍ਰਭਾਵਸ਼ਾਲੀ ਲਿਖਤ 'ਹਰਫਾਂ ਦੇ ਆਰ ਪਾਰ, ਚਾਨਣ ਦੇ ਵਣਜਾਰੇ ਕਦੇ ਮਰਦੇ ਨਹੀਂ' ਪੜ੍ਹਕੇ ਸਰੋਤਿਆਂ ਨਾਲ ਸਾਂਝੀ ਕੀਤੀ। ਮਾਸਟਰ ਬਚਿੱਤਰ ਗਿੱਲ ਨੇ ਵੀ ਸੰਬੋਧਨ ਕੀਤਾ। ਇਸ ਸਮੇਂ ਸੁਰਿੰਦਰ ਕੌਰ ਗਿੱਲ, ਵਿੱਦਿਆ, ਪ੍ਰੋ. ਗੋਪਾਲ ਜੱਸਲ, ਜੀਤਇੰਦਰ ਪਾਲ, ਅਜਾਇਬ ਸਿੰਘ ਸੇਖੋਂ, ਜਸਵੰਤ ਸਿੰਘ ਸੇਖੋਂ, ਨਵਕਿਰਨ ਕੌਰ ਗਿੱਲ, ਹਰਦੀਪ ਦੇਵਗਣ, ਮੇਜਰ ਸਿੰਘ ਧਾਲੀਵਾਲ, ਮਹਿੰਦਰ ਕੌਰ ਕਾਲੀਰਾਏ, ਦਰਸ਼ਨ ਕੌਰ ਜੱਸਲ, ਸੁਰਜੀਤ ਸਿੰਘ ਪੰਧੇਰ, ਜਗਦੇਵ ਕੌਰ ਪੰਧੇਰ ਆਦਿ ਹਾਜਿਰ ਸਨ।

**ਪਾਖੰਡੀ ਬਾਬਿਆਂ ਦਾ ਸਮਾਜ ਤੇ ਬੁਰਾ ਪ੍ਰਭਾਵ ਵਿਸ਼ੇ ਤੇ ਸੈਮੀਨਾਰ** : ਪ੍ਰੋਗਰੈਸਿਵ ਕਲਚਰਲ ਐਸੋਸੀਏਸ਼ਨ ਕੈਲਗਰੀ ਵੱਲੋਂ ਕੋਸੋ ਹਾਲ ਵਿਖੇ ਸੰਤ-ਬਾਬਿਆਂ, ਡੇਰਾਵਾਦੀਆਂ ਦੇ ਦਿਨੋ ਦਿਨ ਵੱਧ ਰਹੇ ਕਾਲੇ ਕਾਰਨਾਮਿਆਂ ਖਿਲਾਫ਼ ਇੱਕ ਸੈਮੀਨਾਰ ਕੀਤਾ ਗਿਆ। ਪ੍ਰਧਾਨ ਸੋਹਨ ਮਾਨ, ਸਿੱਖ ਵਿਰਸੇ ਦੇ ਸੰਪਾਦਕ ਹਰਚਰਨ ਪਰਹਾਰ, ਕਮਲਪ੍ਰੀਤ ਕੌਰ ਪੰਧੇਰ, ਸਪਾਈਸ ਰੇਡੀਓ ਦੇ ਸ੍ਰੀ ਸੁਰਜੀਤ ਡੋਡ, ਪੰਜਾਬ ਸਕੂਲ ਟੀਚਰ ਯੂਨੀਅਨ ਦੇ ਜਨਰਲ ਸਕੱਤਰ ਸੁਖਦੇਵ ਰਾਣਾ, ਟਰੇਡ ਯੂਨੀਅਨ ਆਗੂ ਰਣਧੀਰ ਗਿੱਲ ਅਤੇ ਮਨਜੀਤ ਸਿੰਘ ਪਿਆਸਾ ਨੇ ਸੈਮੀਨਾਰ ਦੌਰਾਨ ਆਪਣੇ ਵਿਚਾਰ ਪ੍ਰਗਟਾਏ। ਮੰਚ ਸੰਚਾਲਕ ਭਜਨ ਗਿੱਲ ਨੇ ਕਿਹਾ ਕਿ ਤਰਕਸ਼ੀਲ ਸੁਸਾਇਟੀ ਪੰਜਾਬ ਪੂਰੀ ਤਨਦੇਹੀ ਨਾਲ ਲੋਕਾਂ ਨੂੰ ਸੰਤ ਬਾਬਿਆਂ ਦੇ ਚੁੰਗਲ 'ਚੋਂ ਬਚਾਉਣ ਲਈ ਯਤਨਸ਼ੀਲ ਹੈ। ਬਲਜਿੰਦਰ ਸਿੰਘ ਸੰਘਾ ਨੇ ਮਿੰਨੀ ਕਹਾਣੀ ਸਫਰ ਸੁਣਾਈ। ਵਿੰਨੀਪਿਗ ਤੋਂ ਪੁੱਜੇ ਲੇਖਕ ਰਾਨਾ ਚਾਨਾ ਨੇ ਆਪਣੀ ਕਿਤਾਬ ਬਾਰੇ ਜਾਣਕਾਰੀ ਦਿੱਤੀ ਅਤੇ ਗਜ਼ਲ ਸੁਣਾਈ। ਗੋਰਾ ਰਕਬਾ, ਕਮਲਜੀਤ ਕੌਰ ਸ਼ੇਰਗਿੱਲ, ਮਹਿੰਦਰਪਾਲ, ਮਾ: ਬਚਿਤਰ ਗਿੱਲ, ਕਰਨਲ ਪ੍ਰਤਾਪ ਸਿੰਘ, ਜਸਵੰਤ ਸਿੰਘ ਸੇਖੋਂ, ਸਵਰਨ ਸਿੰਘ ਨੇ ਬਾਬਿਆਂ ਦੇ ਪਾਖੰਡ ਦੇ ਪਰਦਾਫਾਸ਼ ਕਰਦਿਆਂ ਕਵਿਤਾਵਾਂ ਅਤੇ ਕਵੀਸ਼ਰੀ ਸੁਣਾਈ।

**ਮਾ. ਭਜਨ ਗਿੱਲ**

**ਅਦਾਰਾ ਤਰਕਸ਼ੀਲ : ਦਸ ਸਵਾਲ ਕਾਲਮ ਦੇ ਜੇਤੂਆਂ ਦਾ ਸਨਮਾਨ** : ਤਰਕਸ਼ੀਲ ਮੈਗਜ਼ੀਨ ਦੇ ਦਸ ਸਵਾਲ ਨਾਂ ਦੇ ਕਾਲਮ ਵਿੱਚ ਸਕੂਲੀ ਬੱਚਿਆਂ ਨੂੰ ਵਿਗਿਆਨਕ-ਸੋਚ ਨਾਲ ਸਬੰਧਤ ਸਵਾਲ ਪੁੱਛੇ ਜਾਂਦੇ ਹਨ। ਅੰਕ ਸਤੰਬਰ-ਅਕਤੂਬਰ ਦੇ ਸਵਾਲਾਂ ਦਾ ਸਹੀ ਜਵਾਬ ਭੇਜਕੇ ਮੁਕਾਬਲਾ ਜਿੱਤਣ ਵਾਲੀਆਂ ਵਿਦਿਆਰਥਣਾਂ, ਸ.ਸ.ਸ. ਖਰੜ ਦੀ ਜਸਪ੍ਰੀਤ ਕੌਰ ਜਮਾਤ 11ਵੀਂ ਅਤੇ ਸਰਕਾਰੀ ਹਾਈ ਸਕੂਲ ਹੁਲਕਾ ਜਿਲ੍ਹਾ ਪਟਿਆਲਾ ਦੀਆਂ ਸੋਨੀਆ ਅਤੇ ਸਿਮਰਜੀਤ ਕੌਰ ਜਮਾਤ 8ਵੀਂ ਨੂੰ ਸਕੂਲਾਂ ਵਿੱਚ ਵਿਸ਼ੇਸ਼ ਸਮਾਗਮ ਕਰਕੇ ਸਨਮਾਨਿਤ ਕੀਤਾ ਗਿਆ। ਇਹ ਸਨਮਾਨ ਦੇਣ ਵਾਸਤੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਲੈਕਚਰਾਰ ਗੁਰਮੀਤ ਖਰੜ, ਕਰਮਜੀਤ ਸਕਰੁਲਾਂਪੁਰੀ, ਕੁਲਵਿੰਦਰ ਨਗਾਰੀ ਹਾਜਰ ਹੋਏ। ਇਨ੍ਹਾਂ ਪ੍ਰੋਗਰਾਮਾਂ ਦੌਰਾਨ ਸਕੂਲਾਂ ਦੇ ਸਮੂਹ ਸਟਾਫ ਨੇ ਭਰਪੂਰ ਸਹਿਯੋਗ ਦਿੱਤਾ।

**ਇਕਾਈ ਖਰੜ : ਤਰਕਸ਼ੀਲ ਕਿਤਾਬਾਂ ਦੀ ਸਟਾਲ** : ਖਰੜ ਸ਼ਹਿਰ ਵਿੱਚ 'ਦੁਸ਼ਹਿਰੇ ਅਤੇ ਦੀਵਾਲੀ ਮੌਕੇ ਕਿਤਾਬਾਂ ਖਰੀਦੋ, ਪਟਾਕੇ ਨਹੀਂ' ਦਾ ਸੰਦੇਸ਼ ਦਿੰਦੀ, ਪੁਸਤਕ ਪ੍ਰਦਰਸ਼ਨੀ ਲਗਾਈ ਗਈ। ਤਰਕਸ਼ੀਲ ਆਗੂਆਂ ਨੇ ਲੋਕਾਂ ਨੂੰ ਸੁਨੇਹਾ ਦਿੰਦਿਆਂ ਕਿਹਾ ਕਿ

ਦੀਵਿਆਂ ਤੋਂ ਰੌਸ਼ਨੀ ਦਾ ਚਲਨ ਬਹੁਤ ਪੁਰਾਣਾ ਹੋ ਚੁੱਕਿਆ ਹੈ। ਲੋੜ ਅੱਜ ਗਿਆਨ-ਵਿਗਿਆਨ ਦਾ ਚਾਨਣ ਵੰਡਦੇ ਤਰਕਸ਼ੀਲ ਸਾਹਿਤ ਦੁਆਰਾ, ਅੰਧ ਵਿਸ਼ਵਾਸੀ ਮਨਾਂ ਅੰਦਰ ਧੁਰ ਤੱਕ ਫੈਲੇ ਹਨੇਰੇ ਨੂੰ ਦੂਰ ਕਰਨ ਦੀ ਹੈ। ਇਸ ਪ੍ਰਦਰਸ਼ਨੀ ਵਿੱਚ ਢੌਂਗੀ ਬਾਬਿਆਂ ਦੇ ਕਾਲੇ ਕਾਰਨਾਮਿਆਂ ਅਤੇ ਉਹਨਾਂ ਦੀ ਕਰੋੜਾਂ ਦੀ ਜਾਇਦਾਦ ਦਾ ਪਰਦਾਫਾਸ਼ ਕਰਦੀਆਂ ਕਿਤਾਬਾਂ, ਲੋਕਾਂ ਲਈ ਵਿਸ਼ੇਸ਼ ਖਿੱਚ ਦਾ ਕਾਰਨ ਬਣੀਆਂ ਰਹੀਆਂ। ਤਰਕਸ਼ੀਲ ਸਾਹਿਤ ਖਰੀਦਣ ਲਈ ਲੋਕਾਂ ਵਿੱਚ ਵਿਸ਼ੇਸ਼ ਉਤਸ਼ਾਹ ਸੀ। ਜੋਨਲ ਆਗੂ ਲੈਕਚਰਾਰ ਗੁਰਮੀਤ ਖਰੜ ਸਮੇਤ, ਕਰਮਜੀਤ ਸਕਰੁੱਲਾਂਪੁਰੀ, ਬੀਬੀ ਹਰਪ੍ਰੀਤ ਕੌਰ, ਸੁਜਾਨ ਸਿੰਘ, ਭੁਪਿੰਦਰ ਮਦਨਹੇੜੀ, ਬਿਕਰਮਜੀਤ ਸੋਨੀ, ਕੁਲਵਿੰਦਰ ਨਗਾਰੀ ਆਦਿ ਮੈਂਬਰ ਹਾਜਰ ਸਨ।

**ਕੁਲਵਿੰਦਰ ਨਗਾਰੀ**

**ਜੈਤੋਂ ਇਕਾਈ : ਤਰਕਸ਼ੀਲ ਮੇਲਾ** : ਇਕਾਈ ਵੱਲੋਂ ਗ਼ਦਰੀ ਬਾਬਿਆਂ ਨੂੰ ਸਮਰਪਿਤ ਤਰਕਸ਼ੀਲ ਨਾਟਕ ਮੇਲਾ ਪਿੰਡ ਵਾਂਦਰ ਵਿਖੇ ਕਰਵਾਇਆ ਗਿਆ। ਜਿਸ ਵਿੱਚ ਹੈਪੀ ਭਗਤਾ ਦੀ ਨਿਰਦੇਸ਼ਨਾ ਹੇਠ ਦੋ ਨਾਟਕ 'ਝੱਲੀ ਕਿੱਥੇ ਜਾਵੇ?' ਅਤੇ 'ਸਿਰਨਾਵੇ ਜ਼ਿੰਦਗੀ ਦੇ' ਖੇਡੇ ਗਏ। ਇਸ ਮੌਕੇ ਇਨਕਲਾਬੀ ਕੇਂਦਰ ਪੰਜਾਬ ਦੇ ਜਨਰਲ ਸੈਕਟਰੀ ਕੰਵਲਜੀਤ ਖੰਨਾ ਨੇ ਬੋਲਦਿਆਂ ਕਿਹਾ ਕਿ ਅਜਿਹੇ ਲੋਕ ਪੱਖੀ ਪ੍ਰੋਗਰਾਮ ਹੋਣੇ ਬਹੁਤ ਜਰੂਰੀ ਹਨ ਅਤੇ ਇਸ ਲਈ ਤਰਕਸ਼ੀਲ ਸੁਸਾਇਟੀ ਦੇ ਕਾਰਕੁੰਨਾਂ ਦਾ ਇਹ ਸ਼ਲਾਘਾਯੋਗ ਉਪਰਾਲਾ ਹੈ। ਸਕੂਲੀ ਬੱਚਿਆਂ ਨੇ ਗ਼ਦਰੀ ਬਾਬਿਆਂ ਨਾਲ ਸਬੰਧਤ ਗੀਤ ਵੀ ਪੇਸ਼ ਕੀਤੇ। ਬਠਿੰਡਾ ਜੋਨ ਮੁਖੀ ਰਣਜੀਤ ਸਿਵੀਆਂ ਨੇ ਵੀ ਵਿਚਾਰ ਪੇਸ਼ ਕੀਤੇ। ਇਸ ਮੇਲੇ ਵਿੱਚ ਇਕਾਈ ਵੱਲੋਂ ਇਕ ਲੀਫਲੈਂਟ ਵੀ ਵੱਡੀ ਮਾਤਰਾ ਵਿੱਚ ਲੋਕਾਂ ਦੇ ਹੱਥਾਂ ਵਿੱਚ ਪਹੁੰਚਾਇਆ ਗਿਆ। ਇਸ ਮੇਲੇ ਨੂੰ ਸਫਲ ਬਣਾਉਣ ਲਈ ਸੁਖਰਾਜ ਗੋਂਦਾਰਾ, ਸਤਨਾਮ ਬੁਰਜ ਹਰੀਕਾ, ਅਵਤਾਰ ਅਰਸ਼, ਰਵਿੰਦਰ ਰਾਹੀ, ਗੁਰਦੀਪ ਜੈਤੋ, ਸੇਵਾ ਭਗਤੂਆਣਾ, ਗੱਗੀ ਜੈਤੋਂ, ਗੁਰਪ੍ਰੀਤ ਰੋੜੀ ਕਪੂਰਾ, ਸਿਕੰਦਰ ਚੰਦਭਾਨ, ਮੰਦਰ ਚੰਦਭਾਨ ਨੇ ਅਹਿਮ ਯੋਗਦਾਨ ਪਾਇਆ।

**ਸੇਵਾ ਭਗਤੂਆਣਾ**

**ਇਕਾਈ ਬਠਿੰਡਾ:**

1. ਜਾਦੂ ਦੇ ਸ਼ੋਅ, ਲੈਕਚਰ ਅਤੇ ਪੁਸਤਕ ਸਟਾਲ ਅਤੇ ਪ੍ਰਦਰਸ਼ਨੀ: ਪਿੰਡ ਬਹਿਮਣ ਦੀਵਾਨਾ ਵਿਖੇ ਲੱਗੇ ਐਨ.ਐਸ.ਐਸ. ਕੈਂਪ ਮੌਕੇ ਜਾਦੂ ਦੇ ਟਰਿੱਕ ਕੁਲਵੰਤ ਸਿੰਘ ਨੇ ਪੇਸ਼ ਕੀਤੇ। ਪ੍ਰਦਰਸ਼ਨੀ ਅਤੇ ਕਿਤਾਬਾਂ ਦੀ ਸਟਾਲ ਮਾਸਟਰ ਗਿਆਨ ਸਿੰਘ ਹੁਰਾਂ ਵੱਲੋਂ ਲਾਈ ਗਈ ਅਤੇ ਭਾਸ਼ਣ ਬਠਿੰਡਾ ਜੋਨ ਮੁਖੀ ਰਣਜੀਤ ਸਿੰਘ ਵੱਲੋਂ ਦਿੱਤਾ ਗਿਆ।

2. 5 ਅਕਤੂਬਰ ਨੂੰ ਖੇਤੀ ਬਾੜੀ ਮਹਿਕਮੇ ਵੱਲੋਂ ਬਠਿੰਡਾ ਵਿਖੇ ਲਾਏ ਜ਼ਿਲਾ ਪੱਧਰੀ ਕਿਸਾਨ ਮੇਲੇ 'ਤੇ ਪੁਸਤਕ ਸਟਾਲ ਹਰਿੰਦਰ ਕੁਮਾਰ, ਗੁਰਜਿੰਦਰ ਅਤੇ ਗਿਆਨ ਸਿੰਘ ਨੇ ਲਾਈ।

3. ਚੱਕ ਬਖਤੂ ਵਿਖੇ ਬਲਾਕ ਪੱਧਰੀ ਕਿਸਾਨ ਮੇਲੇ 'ਤੇ ਮਾਸਟਰ ਗਿਆਨ ਸਿੰਘ ਹੁਰਾਂ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਾਈ।

4. ਪ੍ਰੋ. ਮੋਹਨ ਸਿੰਘ ਯਾਦਗਾਰੀ ਮੇਲਾ, ਥਰਮਲ ਕਲੋਨੀ ਬਠਿੰਡਾ ਵਿਖੇ ਤਰਕਸ਼ੀਲ ਕਿਤਾਬਾਂ, ਸੀ.ਡੀਆਂ ਤੇ ਸ਼ਹੀਦਾਂ ਦੇ ਪੋਸਟਰਾਂ ਦੀ ਸਟਾਲ ਦੋ ਦਿਨ ਮਾਸਟਰ ਗਿਆਨ ਸਿੰਘ ਅਤੇ ਬਿਕਰਮਜੀਤ ਹੁਰਾਂ ਨੇ ਲਾਈ।

5. ਸ.ਸ.ਸ. ਸਕੂਲ, ਬੰਗੀ ਕਲਾਂ ਵਿਖੇ ਜਾਦੂ ਦੇ ਟਰਿੱਕ, ਲੈਕਚਰ ਅਤੇ ਪੁਸਤਕ ਪ੍ਰਦਰਸ਼ਨੀ ਲਾਈ ਗਈ। ਕੁਲਵੰਤ ਸਿੰਘ ਨੇ ਟਰਿੱਕ ਪੇਸ਼ ਕੀਤੇ, ਤਰਕਸ਼ੀਲ ਵਿਚਾਰ ਰਾਮ ਸਿੰਘ ਨਿਰਮਾਣ ਨੇ ਪੇਸ਼ ਕੀਤੇ, ਪੁਸਤਕ ਸਟਾਲਾਂ ਮਾਸਟਰ ਗਿਆਨ ਸਿੰਘ, ਜੱਗੀ ਖੋਖਰ ਤੇ ਗੁਰਜਿੰਦਰ ਜੀਦਾ ਹੁਰਾਂ ਨੇ ਲਾਈਆਂ।

6. ਗਦਰ ਪਾਰਟੀ ਸਥਾਪਨਾ ਸ਼ਤਾਬਦੀ ਨੂੰ ਸਮਰਪਿਤ ਤਰਕਸ਼ੀਲ ਮੇਲਾ ਬਾਬਾ ਸ੍ਰੀ ਚੰਦ ਸਰਕਾਰੀ ਕਾਲਜ ਸਰਦਾਰਗੜ੍ਹ ਵਿਖੇ ਕੀਤਾ ਗਿਆ। ਉਸਾਰੂ ਵਿਚਾਰਾਂ ਵਾਲੇ ਅਗਾਂਹਵਧੂ ਨੌਜਵਾਨਾਂ ਗੁਰਪ੍ਰੀਤ ਸਿੰਘ ਫਕਰਸਰ ਅਤੇ ਸਾਥੀ ਵਿਦਿਆਰਥੀਆਂ ਦੀ ਪਹਿਲਕਦਮੀ 'ਤੇ ਕਾਲਜ ਵਿੱਚ ਇਹ ਤਰਕਸ਼ੀਲ ਮੇਲਾ ਲਾਇਆ ਗਿਆ। ਕਾਲਜ ਦੇ ਪਿੰਸੀਪਲ ਸ੍ਰ.ਸ਼ੁਭ ਪ੍ਰੇਮ ਬਰਾੜ ਜੀ ਨੇ ਪ੍ਰੋਗਰਾਮ ਪੇਸ਼ ਕਰਨ ਆਈਆਂ ਟੀਮਾਂ ਅਤੇ ਤਰਕਸ਼ੀਲ ਸਾਥੀਆਂ ਨੂੰ ਜੀ ਆਇਆਂ ਆਖਿਆ ਤੇ ਮੇਲੇ ਦਾ ਆਰੰਭ ਕੀਤਾ। ਲੋਕ ਸੰਗੀਤ ਮੰਡਲੀ ਜੀਦਾ ਵੱਲੋਂ ਗਦਰ ਲਹਿਰ ਨੂੰ ਸਮਰਪਿਤ "ਗੂੰਜਾਂ ਗਦਰ ਦੀਆਂ" ਤੋਂ ਇਲਾਵਾ ਤਰਕਸ਼ੀਲ ਅਤੇ ਇਨਕਲਾਬੀ ਗੀਤ, ਟੱਪੇ ਤੇ ਬੋਲੀਆਂ ਪੇਸ਼ ਕੀਤੀਆਂ ਗਈਆਂ। ਭਾਈ ਮੰਨਾ ਸਿੰਘ ਰੰਗ-ਮੰਚ ਭਗਤਾ ਵੱਲੋਂ ਸੁਖਵਿੰਦਰ ਚੀਦਾ ਦੀ ਨਿਰਦੇਸ਼ਨਾ ਹੇਠ ਦੋ ਨਾਟਕ- 'ਹੋਰ ਭੀ ਉੱਠਸੀ ਮਰਦ ਕਾ ਚੇਲਾ' ਅਤੇ 'ਦੇਵ ਪੁਰਸ਼ ਹਾਰ ਗਏ'- ਖੇਡੇ ਗਏ। ਤਰਕਸ਼ੀਲ ਸੂਬਾਈ ਆਗੂ ਭੂਰਾ ਸਿੰਘ ਮਹਿਮਾ ਸਰਜਾ ਨੇ ਵਿਦਿਆਰਥੀਆਂ ਨਾਲ ਵਿਚਾਰ ਸਾਂਝੇ ਕੀਤੇ। ਹੱਥ ਦੀ ਸਫਾਈ ਦੇ ਟਰਿੱਕ ਗੁਰਸੇਵਕ ਸੇਕੀ ਅਤੇ ਕਰਮਜੀਤ, ਭੁੱਚੋ ਮੰਡੀ ਵੱਲੋਂ ਪੇਸ਼ ਕੀਤੇ ਗਏ। ਸਟੇਜ ਸੰਚਲਨ ਦੀ ਜ਼ਿੰਮੇਵਾਰੀ ਰਾਮ ਸਿੰਘ ਨਿਰਮਾਣ ਵੱਲੋਂ ਨਿਭਾਈ ਗਈ। ਇਸ ਮੌਕੇ ਪੁਸਤਕ ਸਟਾਲ ਅਤੇ ਤਰਕਸ਼ੀਲ ਪ੍ਰਦਰਸ਼ਨੀ ਮਾਸਟਰ ਗਿਆਨ ਸਿੰਘ ਦੀ ਅਗਵਾਈ 'ਚ

ਬਿਕਰਮਜੀਤ, ਮਾ.ਜੋਗਿੰਦਰ ਸਿੰਘ ਸਰਦਾਰਗੜ੍ਹ, ਜਸਵਿੰਦਰ ਸਿੰਘ ਅਤੇ ਮਾ.ਗਮਦੂਰ ਸਿੰਘ ਹੁਰਾਂ ਨੇ ਲਾਈ। ਪ੍ਰਬੰਧਕਾਂ ਵੱਲੋਂ ਪ੍ਰੋਗਰਾਮ ਕਰਨ ਵਾਲਿਆਂ ਅਤੇ ਆਗੂਆਂ ਦਾ ਸਨਮਾਨ ਵੀ ਕੀਤਾ ਗਿਆ। ਇਨ੍ਹਾਂ ਦੋ ਮਹੀਨਿਆਂ ਦੌਰਾਨ ਵੱਖ ਵੱਖ ਥਾਵਾਂ 'ਤੇ ਲਾਈਆਂ ਸਾਹਿਤ ਸਟਾਲਾਂ ਉੱਪਰ ਲਗਭਗ 12,000 ਦਾ ਤਰਕਸ਼ੀਲ ਸਾਹਿਤ ਵੇਚਿਆ ਗਿਆ।

**ਰਾਮ ਸਿੰਘ ਨਿਰਮਾਣ**

**ਇਕਾਈ ਪਟਿਆਲਾ** : 1. ਰਾਮ ਕੁਮਾਰ ਨੇ ਨਹਿਰੂ ਯੁਵਕ ਕੇਂਦਰ ਦੇ ਕੈਂਪਾਂ ਵਿੱਚ ਚਾਰ ਪ੍ਰੋਗਰਾਮ ਪੇਸ਼ ਕੀਤੇ। ੳ) ਯੂਥ ਹੋਸਟਲ ਪਟਿਆਲਾ ਵਿਖੇ ਮੁੰਡਿਆਂ ਦੇ, ਅ) ਯੂਥ ਹੋਸਟਲ ਪਟਿਆਲਾ ਵਿਖੇ ਕੁੜੀਆਂ ਦੇ, ੲ) ਕਿਸਾਨ ਸਿਖਲਾਈ ਕੇਂਦਰ ਫਤਿਹਗੜ੍ਹ ਸਹਿਬ ਵਿਖੇ ਸਿਖਲਾਈ ਸੈਂਟਰ ਟੀਚਰਾਂ ਦੇ, ਸ) ਆਈ.ਟੀ.ਆਈ. ਬੱਸੀ ਪਠਾਣਾਂ ਵਿਖੇ ਨਹਿਰੂ ਯੁਵਕ ਕੇਂਦਰ, ਕੈਂਪ ਵਿੱਚ

ਇਹਨਾਂ ਚਾਰੇ ਪ੍ਰੋਗਰਾਮਾਂ ਵਿੱਚ ਰਾਮ ਕੁਮਾਰ ਢਕਡੱਬਾ ਨੇ ਜਾਦੂ ਦੇ ਟ੍ਰਿਕਾਂ ਨਾਲ ਤਰਕਸ਼ੀਲ ਸੁਸਾਇਟੀ ਦੇ ਬਾਰੇ ਦੱਸਿਆ ਅਤੇ ਅੰਧ ਵਿਸ਼ਵਾਸਾਂ ਵਿੱਚੋਂ ਨਿੱਕਲਕੇ ਤਰਕਸ਼ੀਲ ਸੋਚ ਅਪਨਾਉਂਣ ਲਈ ਪ੍ਰੇਰਿਤ ਕੀਤਾ। ਚਾਰੇ ਪ੍ਰੋਗਰਾਮਾਂ ਵਿੱਚ ਦਰਸਕਾਂ ਨੇ 2-3 ਘੰਟੇ ਬੜੀ ਰੀਝ ਨਾਲ ਗੱਲਾਂ ਸੁਣੀਆਂ। ਇਸ ਸਮੇਂ ਕਿਤਾਬਾਂ ਦੀ ਸਟਾਲ ਸੁਖਵਿੰਦਰ ਸਿੰਘ ਨੇ ਲਗਾਈ। ਇਹ ਪ੍ਰੋਗਰਾਮ ਵਿੱਚ ਸਰਪੰਚ ਸੁਰਜੀਤ ਸਿੰਘ ਢਕਡੱਬਾ ਦਾ ਵਿਸ਼ੇਸ ਸਹਿਯੋਗ ਰਿਹਾ।

2 ਗੌਰਮਿੰਟ ਹਾਈ ਸਕੂਲ ਗਾਂਧੀ ਨਗਰ ਪਟਿਆਲਾ ਵਿਖੇ ਤਰਕਸ਼ੀਲ ਪ੍ਰੋਗਰਾਮ ਸਮੇਂ ਰਾਮ ਕੁਮਾਰ ਪਟਿਆਲਾ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਬੱਚਿਆਂ ਅਤੇ ਅਧਿਆਪਕਾਂ ਨੇ ਪ੍ਰੋਗਰਾਮ ਵਿੱਚ ਦਿਲਚਸਪੀ ਦਿਖਾਈ।

3 ਬਜਾਜ ਕੰਪਨੀ ਵੱਲੋਂ ਨਵਾਂ ਆਟੋ ਰਿਕਸ਼ਾ ਲਾਂਚ ਕਰਨ ਵਾਲੇ ਦਿਨ ਤਰਕਸ਼ੀਲ ਪ੍ਰੋਗਰਾਮ ਕਰਾਇਆ ਗਿਆ ਜਿਸ ਵਿੱਚ ਰਾਮ ਕੁਮਾਰ ਢਕਡੱਬਾ ਨੇ ਸਰੋਤਿਆਂ ਨੂੰ ਤਰਕਸ਼ੀਲ ਵਿਚਾਰ ਅਪਨਾਉਣ ਲਈ ਪ੍ਰੇਰਿਆ। **ਹਰਚੰਦ ਭਿੰਡਰ**

**ਇਕਾਈ ਧਾਰੀਵਾਲ ਭੋਜਾਂ: ਤਰਕਸ਼ੀਲ ਨਾਟ ਮੇਲਾ**: ਸ਼ਵਿੰਦਰ ਧਾਰੀਵਾਲ ਭੋਜਾਂ ਦੀ ਦੂਸਰੀ ਬਰਸੀ ਤੇ ਉਸ ਦੀ ਸੋਚ ਤੇ ਸੁਪਨਿਆਂ ਦੇ ਪਸਾਰ ਲਈ ਸੁਸਾਇਟੀ ਦੀ ਧਾਰੀਵਾਲ ਭੋਜਾਂ ਇਕਾਈ ਦੀ ਪਹਿਲ ਕਦਮੀਂ ਤੇ ਤਰਕਸ਼ੀਲ ਨਾਟ ਮੇਲਾ ਕਰਵਾਇਆ ਗਿਆ ਜਿਸ ਦਾ ਉਦਘਾਟਨ ਰਣਜੀਤ ਕੌਰ ਗੱਗੋ ਮਾਹਲ ਨੇ ਕੀਤਾ। ਜੋਗਿੰਦਰ ਗੋਪਾਲਪੁਰਾ ਦੀ ਨਿਰਦੇਸ਼ਨਾ ਹੇਠ ਪੰਜ ਪਾਣੀ ਲੋਕ ਕਲਾ ਮੰਚ ਮੱਝ ਵਿੰਢ ਵੱਲੋਂ ਕੋਰੀਓਗ੍ਰਾਫੀਆਂ ਪੇਸ਼ ਕੀਤੀਆਂ ਗਈਆਂ। ਮੰਚ ਤੋਂ ਪੇਸ਼ ਕੀਤੀਆਂ ਗਈਆਂ ਕੋਰੀਓਗ੍ਰਾਫੀਆਂ ਮੇਰੀ ਮੌਤ ਤੇ ਨਾ ਰੋਇਓ, ਚੋਰਾਂ ਦੇ ਵੱਸ ਪੈ ਕੇ ਤੇ ਮੈਨੂੰ ਬੰਦਾ ਹੀ ਰਹਿਣ ਦਿਓ ਤੇ ਲੱਖ ਪਾਖੰਡੀ ਬਾਬੇ ਨੇ ਲੋਕਾਂ ਨੂੰ ਧੁਰ ਅੰਦਰ ਤੱਕ ਹਲੂਣਿਆ। ਸਮਾਰੋਹ ਵਿੱਚ ਵਿਸ਼ੇਸ਼ ਰੂਪ 'ਚ ਪਹੁੰਚੇ ਸੂਬਾਈ ਆਗੂ ਤੇ ਸਾਹਿਤ ਵਿਭਾਗ ਦੇ ਮੁਖੀ ਭੂਰਾ ਸਿੰਘ ਮਹਿਮਾ ਸਰਜਾ ਨੇ ਆਪਣੀ ਭਾਵਪੂਰਤ ਤਕਰੀਰ ਰਾਹੀਂ ਸ਼ਵਿੰਦਰ ਧਾਰੀਵਾਲ ਭੋਜਾਂ ਨੂੰ ਯਾਦ ਕਰਦਿਆਂ ਵਿਗਿਆਨਕ ਦ੍ਰਿਸ਼ਟੀਕੋਣ ਰਾਹੀਂ ਸਮਾਜ ਨੂੰ ਸੁਖਾਵੇਂ ਰੁਖ ਤੋਰਨ ਲਈ ਸੁਸਾਇਟੀ ਵੱਲੋਂ ਕੀਤ ਜਾ ਰਹੇ ਯਤਨਾਂ ਦਾ ਵਖਿਆਨ ਕੀਤਾ ਤੇ ਲੋਕਾਂ ਨੂੰ ਇਸ ਰਾਹ ਤੁਰਨ ਲਈ ਪ੍ਰੇਰਿਆ। ਸਮਾਰੋਹ ਦੀ ਸਫਲਤਾ ਲਈ ਰਣਜੀਤ ਕੌਰ ਭੋਜਾਂ, ਨਵਜੋਤ ਕੌਰ, ਕਰਮਦੀਪ ਗੋਪਾਲਪੁਰਾ, ਤਰਲੋਚਨ ਸਿੰਘ ਗੁਰਦਾਸਪੁਰ, ਜਸਵੀਰ ਖਲਚੀਆਂ, ਸੁਰਜੀਤ ਲੱਧੜ, ਸੇਵਾ ਸਿੰਘ ਮੱਝ ਵਿੰਡ, ਭੁਪਿੰਦਰ ਸਿੰਘ ਕਾਲਾ ਬਾਲਾ, ਡਾ. ਦੀਵਾਨ ਸਿੰਘ, ਬਲਵੰਤ ਸਿੰਘ ਅੰਮ੍ਰਿਤਸਰ, ਸ਼ਿੰਗਾਰਾ ਸਿੰਘ ਠੱਕਰ ਸੰਧੂ ਨੇ ਭਰਵਾਂ ਯੋਗਦਾਨ ਪਾਇਆ। ਸਮਾਰੋਹ 'ਚ ਗੁਰਵਿੰਦਰ ਤੇ ਗਗਨਦੀਪ ਦੀ ਅਗਵਾਈ 'ਚ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ ਗਈ। ਆਏ ਮਹਿਮਾਨਾਂ ਤੇ ਦਰਸ਼ਕਾਂ ਨੂੰ ਜੋਨ ਪ੍ਰਧਾਨ ਸੰਦੀਪ ਧਾਰੀਵਾਲ ਭੋਜਾਂ ਨੇ ਜੀ ਆਇਆਂ ਨੂੰ ਆਖਿਆ ਤੇ ਧੰਨਵਾਦ ਕੀਤਾ। ਸਮਾਰੋਹ ਆਪਣੇ ਆਸ਼ੇ ਅਨੁਸਾਰ ਪੂਰੀ ਤਰ੍ਹਾਂ ਸਫ਼ਲ ਰਿਹਾ।

**ਮੁਖਤਿਆਰ ਗੋਪਾਲਪੁਰਾ**

**ਇਕਾਈ: ਮੁਕਤਸਰ-ਲੱਖੇਵਾਲੀ: ਪੁਸਤਕ ਪ੍ਰਦਰਸ਼ਨੀਆਂ**: ਇਸ ਇਕਾਈ ਵੱਲੋਂ ਅਮਰਜੀਤ ਨੰਗਲ ਤੇ ਜਸਵੀਰ ਬੇਗਮਪੁਰੀ ਦੇ ਸਹਿਯੋਗ ਨਾਲ ਇਸ ਖ਼ੇਤਰ ਦੇ ਸਕੂਲਾਂ ਵਿੱਚ ਤਰਕਸ਼ੀਲ ਪੁਸਤਕਾਂ ਪਹੁੰਚਾਉਣ ਲਈ ਪੁਸਤਕ ਪ੍ਰਦਰਸ਼ਨੀਆਂ ਲਗਾਈਆਂ ਗਈਆਂ। ਲੱਖੇਵਾਲੀ, ਨੰਦਗੜ੍ਹ, ਤਾਮਕੋਟ, ਰੁਪਾਣਾ, ਸੋਥਾ, ਚੋਟੀਆਂ, ਆਸਾ ਬੁੱਟਰ, ਸੁਖਨਾ ਅਬਲੂ ਆਦਿ ਅਨੇਕਾਂ ਸਕੂਲਾਂ ਵਿੱਚ ਪੁਸਤਕ ਪ੍ਰਦਰਸ਼ਨੀਆਂ ਰਾਹੀਂ ਵਿਦਿਆਰਥੀਆਂ ਨੂੰ ਗਿਆਨ-ਵਿਗਿਆਨ ਦੀਆਂ ਪੁਸਤਕਾਂ ਦੇ ਰੂ-ਬ-ਰੂ ਕੀਤਾ ਤੇ ਲਾਇਬਰੇਰੀਆਂ ਲਈ ਅਗਾਂਹਵਧੂ ਪੁਸਤਕਾਂ ਦਿੱਤੀਆਂ। ਇਸ ਸਰਗਰਮੀ 'ਚ ਪ੍ਰਿੰਸੀਪਲ ਅਮਨਦੀਪ ਚੁੱਘ, ਬਲਵੀਰ ਸਿੰਘ, ਰਾਜਾ ਸਿੰਘ, ਕੁਲਬੀਰ ਸਿੰਘ ਭਾਗਸਰ, ਜਸਵੀਰ ਸਿੰਘ ਤਾਮਕੋਟ, ਸਾਧੂ ਸਿੰਘ ਰੋਮਾਣਾ, ਕੇ.ਸੀ. ਰੁਪਾਣਾ, ਕੁਲਜੀਤ ਡੰਗਰ ਖੇੜਾ, ਅਮਨਦੀਪ ਗੋਲਡੀ, ਪਰਮਿੰਦਰ ਖੋਖਰ ਆਦਿ ਨੇ ਵੀ ਭਰਵਾਂ ਸਹਿਯੋਗ ਦਿੱਤਾ।

**ਬੂਟਾ ਸਿੰਘ ਵਾਕਫ਼**

## ਨਵਾਂ ਪ੍ਰਕਾਸ਼ਨ




ਪੁਸਤਕ ਦਾ ਨਾਂ : ਸੋਚਾਂ ਦੇ ਸਿਰਨਾਵੇਂ
ਪ੍ਰਕਾਸ਼ਕ : ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਪੰਨੇ : 100, ਕੀਮਤ : 30 ਰੁਪਏ

ਜਗਸੀਰ ਜੀਦਾ ਪੰਜਾਬ ਦੀ ਲੋਕ ਪੱਖੀ ਸਭਿਆਚਾਰਕ ਲਹਿਰ ਦਾ ਮਾਣ ਹੈ। ਉਹ ਲੋਕ ਪੱਖੀ ਗਾਇਕੀ ਦਾ ਅਜਿਹਾ ਦਰਿਆ ਹੈ ਜਿਹੜਾ ਬੇਰੋਕ-ਟੋਕ ਵਹਿੰਦਾ ਹੋਇਆ ਸਮੇਂ ਦੀਆਂ ਪਰਤਾਂ ਫੋਲਦਾ ਹੈ। ਸਮਾਜ ਤੇ ਪ੍ਰਬੰਧ ਦੇ ਕੁਹਜ 'ਤੇ ਚੋਟ ਕਰਨਾ ਉਸਦੀ ਤਾਂਘ ਹੈ ਤੇ ਸ਼ਹੀਦ ਭਗਤ ਸਿੰਘ ਦੇ ਸੁਪਨਿਆਂ ਦਾ ਬਰਾਬਰੀ ਵਾਲਾ ਸਮਾਜ ਉਸਦਾ ਆਦਰਸ਼ ਹੈ। ਉਹ 'ਕਲਾ ਜੀਵਨ ਲਈ' ਆਸ਼ੇ ਦਾ ਹਾਮੀ ਹੈ ਤੇ ਉਹ ਆਪਣੀ ਗਾਇਕੀ ਦੀ ਕਲਾ ਨਾਲ ਸਮਾਜਕ ਚੇਤਨਾ ਦੇ ਅਹਿਮ ਕਾਰਜ 'ਚ ਜੁਟਿਆ ਹੋਇਆ ਹੈ। ਹਥਲੀ ਪੁਸਤਕ ਉਸਦੇ ਰਚੇ ਗੀਤਾਂ, ਵਿਅੰਗਆਤਮਕ ਬੋਲੀਆਂ ਤੇ ਟੱਪਿਆਂ ਦਾ ਖੂਬਸੂਰਤ ਮਿਸ਼ਰਣ ਹੈ ਜਿਸ ਨੂੰ ਜੀ ਆਇਆਂ ਨੂੰ ਕਹਿਣਾ ਬਣਦਾ ਹੈ। ਇਸ ਪੁਸਤਕ ਦੀ ਪਰਵਾਜ਼ ਸਭਨਾਂ ਦੇ ਸੁਪਨਿਆਂ 'ਚ ਹੋਣੀ ਲੋੜੀਂਦੀ ਹੈ



ਸੰਗਰੂਰ ਇਕਾਈ ਵੱਲੋਂ ਐਲੀਮੈਂਟਰੀ ਸਕੂਲ ਖੁਰਾਣਾ ਵਿਖੇ ਕੀਤੇ ਗਏ ਤਰਕਸ਼ੀਲ ਸਮਾਰੋਹ ਦਾ ਇੱਕ ਦ੍ਰਿਸ਼



ਮਾਤਾ ਅਮਰਜੀਤ ਕੌਰ ਦਾ ਮ੍ਰਿਤਕ ਸਰੀਰ ਖੋਜ਼ ਕਾਰਜਾਂ ਲਈ ਰਵਾਨਾ ਕਰਦੇ ਹੋਏ ਪਰਿਵਾਰ ਤੇ ਮਲੇਰਕੋਟਲਾ ਇਕਾਈ ਦੇ ਮੈਂਬਰ



ਅਮਰਜੀਤ ਨੰਗਲ ਦੀ ਅਗਵਾਈ 'ਚ ਲੱਖੇਵਾਲੀ ਵਿਖੇ ਲਗਾਈ ਗਈ ਪੁਸਤਕ ਪ੍ਰਦਰਸ਼ਨੀ ਦਾ ਇੱਕ ਦ੍ਰਿਸ਼




ਸਵਿੰਦਰ ਧਾਰੀਵਾਲ ਭੋਜਾ ਦੀ ਯਾਦ 'ਚ ਕਰਾਏ ਗਏ ਤਰਕਸ਼ੀਲ ਸਮਾਰੋਹ ਨੂੰ ਸੰਬੋਧਨ ਕਰਦੇ ਹੋਏ ਭੂਰਾ ਸਿੰਘ ਮਹਿਮਾ ਸਰਜਾ

